ਮਾਸਿਕ

ਭੇਟਾ : ੨ ਰੁਪਏ

# ਗੁਰਮਤਿ ਪ੍ਰਕਾਸ਼

ਜਿਲਦ : ੫੬ ਹਾੜ-ਸਾਵਣ ਸੰਮਤ ਨਾਨਕਸ਼ਾਹੀ ੫੪੪ (ਜੁਲਾਈ 2012) ਅੰਕ : 4

ਗੁਰਦੁਆਰਾ ਦੂਖ ਨਿਵਾਰਨ ਸਾਹਿਬ (ਪਟਿਆਲਾ)



Registered with Registrar of Newspaper at No. 354/57
Postal Regd. No. ASR-007/2010-2012
GURMAT PARKASH July 2012
Dharam Parchar Committee, SGPC, Sri Amritsar.




ੴ ਸਤਿਗੁਰ ਪ੍ਰਸਾਦਿ॥

# ਕੈਂਸਰ ਪੀੜ੍ਹਤਾਂ ਦੀ ਸਹਾਇਤਾ ਲਈ ਅਪੀਲ

ਇਸ ਸਮੇਂ ਕੈਂਸਰ ਦੀ ਭਿਆਨਕ ਬਿਮਾਰੀ ਬਹੁਤ ਵੱਡੀ ਪੱਧਰ 'ਤੇ ਫੈਲ ਚੁੱਕੀ ਹੈ, ਜਿਸ ਦੇ ਇਲਾਜ 'ਤੇ ਬਹੁਤ ਜ਼ਿਆਦਾ ਖਰਚ ਆ ਜਾਂਦਾ ਹੈ। ਗਰੀਬ ਲੋਕਾਂ ਵੱਲੋਂ ਪੈਸੇ ਦੀ ਘਾਟ ਕਾਰਨ ਇਸ ਬਿਮਾਰੀ ਦਾ ਇਲਾਜ ਕਰਵਾਉਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ। ਮਾਇਆ ਦੀ ਘਾਟ ਕਾਰਨ ਸਮੇਂ ਸਿਰ ਇਲਾਜ ਨਾ ਹੋਣ ਕਾਰਨ ਕਈ ਕੀਮਤੀ ਜਾਨਾਂ ਇਸ ਬਿਮਾਰੀ ਦੀ ਭੇਟ ਚੜ੍ਹ ਚੁੱਕੀਆਂ ਹਨ ਅਤੇ ਅੱਗੋਂ ਵੀ ਇਹ ਸਿਲਸਿਲਾ ਜਾਰੀ ਹੈ। ਇਸ ਨੂੰ ਧਿਆਨ ਵਿਚ ਰੱਖਦਿਆਂ ਗਰੀਬ ਲੋਕਾਂ ਦੀ ਮਦਦ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 'ਕੈਂਸਰ ਰਲੀਫ ਫੰਡ' ਸਥਾਪਿਤ ਕੀਤਾ ਗਿਆ ਹੈ, ਜਿਸ ਵਿਚ ਕੁਝ ਦਾਨੀ ਸੱਜਣਾਂ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਅਤੇ ਮੁਲਾਜ਼ਮਾਂ ਨੇ ਵੀ ਇਸ ਨਾਮੁਰਾਦ ਬਿਮਾਰੀ ਦਾ ਮੁਕਾਬਲਾ ਕਰਨ ਲਈ ਇਸ ਵਿਚ ਵੱਧ ਚੜ੍ਹ ਕੇ ਯੋਗਦਾਨ ਪਾਇਆ ਹੈ। ਇਸ ਬਿਮਾਰੀ ਦੇ ਪੀੜ੍ਹਤ ਮਰੀਜ਼ਾਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਾਇਆ ਦੇ ਰੂਪ ਵਿਚ ਵੱਧ ਤੋਂ ਵੱਧ ਮਦਦ ਕੀਤੀ ਜਾ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਸਬੰਧੀ ਬੈਂਕ ਵਿਚ ਇਕ ਖਾਤਾ ਖੋਲ੍ਹਿਆ ਗਿਆ ਹੈ, ਜਿਸ ਵਿਚ ਸੰਗਤਾਂ ਕੈਂਸਰ ਪੀੜ੍ਹਤ ਮਰੀਜ਼ਾਂ ਦੀ ਸਹਾਇਤਾ ਲਈ ਮਾਇਆ ਜਮ੍ਹਾਂ ਕਰਵਾ ਸਕਦੀਆਂ ਹਨ। ਇਸ ਲਈ ਦਾਨੀ ਸੱਜਣਾਂ ਨੂੰ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪਣੀ ਕਮਾਈ ਵਿੱਚੋਂ ਹੇਠ ਲਿਖੇ ਅਕਾਊਂਟ ਵਿਚ ਵੱਧ ਤੋਂ ਵੱਧ ਮਾਇਆ ਭੇਟ ਕਰ ਕੇ ਕੈਂਸਰ ਪੀੜ੍ਹਤ ਮਰੀਜ਼ਾਂ ਦੀ ਸਹਾਇਤਾ ਕਰਨ। ਇਸ ਤੋਂ ਇਲਾਵਾ ਸਹਾਇਤਾ ਚੈੱਕ/ਡਰਾਫਟ ਰਾਹੀਂ ਵੀ ਦਿੱਤੀ ਜਾ ਸਕਦੀ ਹੈ। ਸਹਾਇਤਾ ਦੇ ਚੈੱਕ/ਡਰਾਫਟ 'ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਨਾਮ 'ਪੁਰ ਤਿਆਰ ਕਰਵਾ ਕੇ ਡਾਕ ਰਾਹੀਂ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ' ਦੇ ਐਡਰੈੱਸ 'ਤੇ ਵੀ ਭੇਜੇ ਜਾ ਸਕਦੇ ਹਨ।

ਨੋਟ: ਦਾਨੀ ਸੱਜਣਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਮਾਇਆ ਭੇਜਣ ਸਮੇਂ ਆਪਣਾ ਮੁਕੰਮਲ ਪਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ E-mail (info@sgpc.net) 'ਤੇ ਭੇਜ ਦਿੱਤਾ ਜਾਵੇ ਤਾਂ ਕਿ ਰਕਮ ਦੀ ਰਸੀਦ ਆਪ ਜੀ ਨੂੰ ਭੇਜੀ ਜਾ ਸਕੇ।

**ਬੈਂਕ ਅਕਾਊਂਟ ਦਾ ਵੇਰਵਾ :**

ਨਾਮ : ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਖਾਤਾ ਨੰਬਰ : 0018000100032423,

ਪੰਜਾਬ ਨੈਸ਼ਨਲ ਬੈਂਕ, ਹਾਲ ਬਜ਼ਾਰ, ਨੇੜੇ ਕੋਤਵਾਲੀ, ਸ੍ਰੀ ਅੰਮ੍ਰਿਤਸਰ, ਪੰਜਾਬ।

IFSC Code: PUNB0001800, SWIFTCode: PUNBINBBMRD

ਅਵਤਾਰ ਸਿੰਘ
ਪ੍ਰਧਾਨ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

# ਪਵਿੱਤਰ ਵਿਰਾਸਤੀ ਨਿਸ਼ਾਨੀਆਂ



ਮਾਤਾ ਗੁਜਰੀ ਜੀ ਦੀ ਚੱਕੀ ਜੋ ਗੁਰਦੁਆਰਾ ਸਾਹਿਬ ਗਊ ਘਾਟ, ਪਟਨਾ ਸਾਹਿਬ ਵਿਖੇ ਸੰਭਾਲੀ ਹੋਈ ਹੈ।

ਫੋਟੋਆਂ : ਸਿਮਰਜੀਤ ਸਿੰਘ




ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਨਾਨਕਸ਼ਾਹੀ ੫੪੪ | ਜੁਲਾਈ 2012

ਜਿਲਦ ੫੬ | ਅੰਕ ੪



*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਸ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ...ਅਬ ਜੂਝਨ ਕੋ ਦਾਉ

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥*

*(ਪੰਨਾ ੧੧੦੫)*

ਭਗਤ ਕਬੀਰ ਜੀ ਮਾਰੂ ਰਾਗ 'ਚ ਦਰਜ ਇਨ੍ਹਾਂ ਪਾਵਨ ਸਲੋਕਾਂ ਦੁਆਰਾ ਜਗਤ ਰੂਪੀ ਰਣ-ਖੇਤਰ ਵਿਚ ਦੁਰਲੱਭ ਇਨਸਾਨੀ ਜਾਮਾ ਮਿਲਣ 'ਤੇ ਵਿਸ਼ੇ-ਵਿਕਾਰਾਂ ਅਤੇ ਸਭ ਪ੍ਰਕਾਰ ਦੀਆਂ ਬੁਰਾਈਆਂ ਨਾਲ ਟਕਰਾਉਣ ਅਤੇ ਧਰਮ ਹਿਤ ਜਾਂ ਕਮਜ਼ੋਰਾਂ ਦੇ ਖੋਹੇ ਜਾਂਦੇ ਹੱਕਾਂ ਦੀ ਸਥਾਪਤੀ ਹਿਤ ਸੀਨਾ ਤਾਣ ਕੇ ਖੜ੍ਹਨ, ਅੜਨ, ਲੜਨ ਤੇ ਮਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ।

ਭਗਤ ਕਬੀਰ ਜੀ ਫੁਰਮਾਨ ਕਰਦੇ ਹਨ ਕਿ ਜਿਸ ਮਨੁੱਖ ਦੇ ਮਨ-ਮਸਤਕ ਰੂਪੀ ਅਕਾਸ਼ 'ਚ ਜਗਤ ਰੂਪੀ ਰਣ-ਖੇਤਰ 'ਚ ਜੂਝਣ ਹਿਤ ਕਮਰਕੱਸਾ ਕਰ ਕੇ ਉਤਰਨ ਹਿਤ ਧੌਂਸਾ ਜਾਂ ਨਗਾਰਾ ਵੱਜਦਾ ਹੈ, ਜਿਸ ਦੇ ਹਿਰਦੇ 'ਚ ਖਿੱਚ ਪੈਦਾ ਹੁੰਦੀ ਹੈ ਅਤੇ ਜੋ ਮਨੁੱਖ ਰਣ-ਖੇਤਰ ਨੂੰ ਮੱਲ ਬਹਿੰਦਾ ਹੈ ਕਿ ਹੁਣ ਮਨੁੱਖਾ-ਜਨਮ ਵਿਸ਼ੇ-ਵਿਕਾਰਾਂ ਤੇ ਬੁਰਾਈਆਂ ਨਾਲ ਲੜਨ ਦਾ ਇਕ ਸਬੱਬ, ਇਕ ਸੁਅਵਸਰ ਹੈ, ਉਹੀ ਮਨੁੱਖ ਸਹੀ ਅਰਥਾਂ 'ਚ ਸੂਰਮਾ ਹੈ।

ਭਗਤ ਜੀ ਸੂਰਮੇ ਦੀ ਇਕ ਹੋਰ ਭੀ ਕਸਵੱਟੀ ਵੱਲ ਸਾਡਾ ਧਿਆਨ ਦਿਵਾਉਂਦੇ ਹੋਏ ਫੁਰਮਾਉਂਦੇ ਹਨ ਕਿ ਹਾਂ, ਸੂਰਮਾ ਉਸ ਨੂੰ ਵੀ ਪਛਾਣਿਆ ਜਾਵੇ ਜੋ ਗਰੀਬਾਂ ਅਰਥਾਤ ਨਿਮਾਣਿਆਂ, ਨਿਤਾਣਿਆਂ ਦੇ ਵਾਸਤੇ ਲੜਦਾ ਹੈ ਅਰਥਾਤ ਜਦੋਂ ਕੋਈ ਸਮਾਜਿਕ ਰਾਜਨੀਤਿਕ ਨਿਜ਼ਾਮ ਨਿਰਧਨਾਂ ਦੇ ਮੂਲ ਹੱਕ ਖੋਹ ਲੈਂਦਾ ਹੈ ਤੇ ਉਹ ਬੇਵਸੀ ਦੀ ਅਵਸਥਾ 'ਚ ਹੁੰਦੇ ਹਨ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਖੋਹੇ ਗਏ ਹੱਕ ਮੁੜ ਦਿਵਾਉਣ ਵਾਸਤੇ ਉਹ ਟੋਟੇ-ਟੋਟੇ ਹੋ ਕੇ ਸ਼ਹੀਦ ਹੋ ਜਾਂਦਾ ਹੈ ਪਰ ਕਦੇ ਵੀ ਰਣ-ਖੇਤਰ ਨਹੀਂ ਛੱਡਦਾ। ਇਹੀ ਧਰਮ ਦਾ ਮਾਰਗ ਹੈ। ਇਹੀ ਸੂਰਮੇ ਦੀ ਕਸਵੱਟੀ ਹੈ।

■

ਸੰਪਾਦਕੀ

# ਸਾਂਭੋ ਸਿੰਘੋ! ਸਾਂਭੋ ਵਿਰਾਸਤ ਨੂੰ...

ਸਿੱਖ ਇਤਿਹਾਸ ਹੱਕ ਅਤੇ ਇਨਸਾਫ ਲਈ ਲੜ੍ਹਨ ਵਾਲਿਆਂ ਦੀਆਂ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਇਨ੍ਹਾਂ ਸ਼ਹੀਦਾਂ ਦੇ ਇਤਿਹਾਸ ਨੂੰ ਸੰਭਾਲਣ ਦੀ ਜ਼ਿੰਮੇਵਾਰੀ ਕੌਮ ਦੇ ਵਾਰਸਾਂ ਦੀ ਹੁੰਦੀ ਹੈ। ਇਤਿਹਾਸਕਾਰ ਅਣਥੱਕ ਮਿਹਨਤ ਕਰ ਕੇ ਸ਼ਹੀਦਾਂ ਦੇ ਇਤਿਹਾਸ ਨੂੰ ਖੋਜਦੇ, ਭਾਲਦੇ ਅਤੇ ਸੋਧਦੇ ਹਨ। ਇਨ੍ਹਾਂ ਦੀ ਮਿਹਨਤ ਸਦਕਾ ਹੀ ਇਤਿਹਾਸ ਪੁਸਤਕਾਂ ਵਿਚ ਸੰਭਾਲਿਆ ਜਾਂਦਾ ਹੈ। ਇਹ ਪੁਸਤਕਾਂ ਪੀੜ੍ਹੀ-ਦਰ-ਪੀੜ੍ਹੀ ਸਫਰ ਕਰਦੀਆਂ ਇਤਿਹਾਸਿਕ ਜਾਣਕਾਰੀ ਵੰਡਦੀਆਂ ਹਨ। ਕੌਮਾਂ ਦੇ ਵਾਰਸ ਇਨ੍ਹਾਂ ਤੋਂ ਜਾਣਕਾਰੀ ਪ੍ਰਾਪਤ ਕਰ ਕੇ ਭਵਿੱਖ ਰੁਸ਼ਨਾਉਂਦੇ ਹਨ। ਆਪਣੇ ਪੂਰਵਜ਼ਾਂ ਦੇ ਕੀਤੇ ਕੰਮਾਂ 'ਤੇ ਮਾਣ ਕਰਦੇ ਹਨ।

ਇਹ ਗੱਲ ਵੀ ਪ੍ਰਤੱਖ ਹੈ ਕਿ ਜਿਹੜੀਆਂ ਕੌਮਾਂ ਆਪਣਾ ਵਿਰਸਾ, ਆਪਣਾ ਇਤਿਹਾਸ ਨਹੀਂ ਸੰਭਾਲਦੀਆਂ, ਉਹ ਦੁਨੀਆ ਦੇ ਨਕਸ਼ੇ ਤੋਂ ਖਤਮ ਹੋ ਜਾਂਦੀਆਂ ਹਨ। ਕੌਮ ਦੇ ਵਾਰਸਾਂ ਦਾ ਕੰਮ ਜਿੱਥੇ ਇਤਿਹਾਸ ਨੂੰ ਪੁਸਤਕਾਂ ਦੇ ਪੰਨਿਆਂ 'ਚ ਸੰਭਾਲਣਾ ਹੈ, ਉੱਥੇ ਇਤਿਹਾਸਿਕ ਥਾਵਾਂ ਦੀ ਨਿਸ਼ਾਨਦੇਹੀ ਕਰ ਕੇ ਸੰਭਾਲਣਾ ਵੀ ਹੁੰਦਾ ਹੈ। ਇਨ੍ਹਾਂ ਥਾਵਾਂ 'ਤੇ ਯਾਦਗਾਰਾਂ ਕਾਇਮ ਕਰ ਕੇ ਕੌਮਾਂ ਆਪਣੇ ਇਤਿਹਾਸ ਪ੍ਰਤੀ ਦੁਨੀਆ ਦੇ ਹਰ ਮਨੁੱਖ ਉੱਤੇ ਦਿਲ ਖਿੱਚਵਾਂ ਪ੍ਰਭਾਵ ਪਾਉਂਦੀਆਂ ਹਨ।

ਸਿੱਖ ਕੌਮ ਸ਼ੁਰੂ ਤੋਂ ਹੀ ਮਿਹਨਤ ਮੁਸ਼ੱਕਤ ਕਰਨ ਵਾਲੀ ਹੈ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦਾ ਪ੍ਰਚਾਰ ਪ੍ਰਸਾਰ ਹੀ ਨਾਮ ਜਪੋ, ਕਿਰਤ ਕਰੋ, ਵੰਡ ਛਕੋ ਦੇ ਸਿਧਾਂਤ 'ਤੇ ਕੀਤਾ ਹੈ। ਨਾ ਕਿਸੇ ਤੋਂ ਡਰਨਾ, ਨਾ ਕਿਸੇ ਨੂੰ ਡਰਾਉਣਾ ਅਤੇ ਹੱਕਾਂ ਲਈ ਜੂਝ ਮਰਨਾ ਹਰ ਇਕ ਸਿੱਖ ਦੀਆਂ ਰਗਾਂ ਵਿਚ ਵੱਸਿਆ ਹੋਇਆ ਹੈ। ਜਬਰ-ਜ਼ੁਲਮ ਨਾਲ ਜੂਝਦਿਆਂ ਸਿੱਖਾਂ ਦੇ ਸਿਰਾਂ ਦੇ ਮੁੱਲ ਪਏ। ਵੱਡੀ ਗਿਣਤੀ ਵਿਚ ਸਿੱਖਾਂ ਦਾ ਕਤਲ-ਏ-ਆਮ ਹੋਇਆ; ਘੱਲੂਘਾਰੇ ਵਾਪਰੇ।

ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਸਮੇਂ ਸਿੱਖ ਕੁਝ ਸੰਭਲੇ ਤਾਂ ਇਨ੍ਹਾਂ ਨੇ ਆਪਣੀਆਂ ਇਤਿਹਾਸਿਕ ਵਿਰਾਸਤਾਂ ਨੂੰ ਸੰਭਾਲ ਕੇ ਯਾਦਗਾਰਾਂ ਕਾਇਮ ਕਰਨ ਦਾ ਉਪਰਾਲਾ ਕੀਤਾ। ਪਰ ਇਹ ਰਾਜ ਭਾਗ ਦਾ ਸਮਾਂ ਵੀ ਜ਼ਿਆਦਾ ਦੇਰ ਕਾਇਮ ਨਾ ਰਹਿ ਸਕਿਆ। ਕੁਝ ਘਟੀਆ ਸੋਚ ਦੇ ਮਾਲਕਾਂ ਦੀਆਂ ਕਰਤੂਤਾਂ ਕਾਰਨ ਦੇਸ਼ ਅੰਗਰੇਜ਼ਾਂ ਦਾ ਗੁਲਾਮ ਹੋ ਗਿਆ। ਸਿੱਖਾਂ ਵੱਲੋਂ ਕਾਇਮ ਕੀਤੀਆਂ ਯਾਦਗਾਰਾਂ, ਸ਼ਹੀਦਾਂ ਦੀਆਂ ਸ਼ਹੀਦੀਆਂ ਵੰਗਾਰਾਂ ਪਾ ਰਹੀਆਂ ਸਨ ਕਿ ਸਿੱਖ ਕੌਮ ਗੁਲਾਮੀ ਨਹੀਂ ਸਹਿੰਦੀ। ਇਨ੍ਹਾਂ ਯਾਦਗਾਰਾਂ ਨੇ ਸਿੱਖਾਂ ਨੂੰ ਗੁਲਾਮੀ ਵਿਰੁੱਧ ਲੜਨ ਅਤੇ ਦੇਸ਼ ਵਾਸੀਆਂ 'ਤੇ ਹੋ ਰਹੇ ਤਸ਼ੱਦਦ ਵਿਰੁੱਧ ਲਾਮਬੰਦ ਹੋਣ ਦੀ ਪ੍ਰੇਰਨਾ ਦਿੱਤੀ। ਸਿੱਖਾਂ ਨੇ ਸ਼ਹੀਦੀਆਂ ਦੇ ਅੰਬਾਰ ਲਗਾ ਦਿੱਤੇ, ਜੇਲ੍ਹਾਂ ਭਰ ਦਿੱਤੀਆਂ। ਅੰਗਰੇਜ਼ਾਂ ਦਾ ਨੱਕ ਵਿਚ ਦਮ ਕਰ ਦਿੱਤਾ। ਆਖਿਰ ਅੰਗਰੇਜ਼ਾਂ ਨੂੰ ਭਾਰਤ ਛੱਡ ਕੇ ਜਾਣਾ ਪਿਆ। ਪਰ ਇਹ ਚਲਾਕ ਕੌਮ (ਅੰਗਰੇਜ਼) ਭਾਰਤ ਛੱਡ ਕੇ ਜਾਣ ਸਮੇਂ ਜਿੱਥੇ ਭਾਰਤ ਵਾਸੀਆਂ ਵਿਚ ਫੁੱਟ ਦਾ ਬੀ ਬੀਜ ਗਈ, ਉੱਥੇ ਨਾਲ ਹੀ ਸਿੱਖਾਂ ਦਾ ਬਹੁਤ ਸਾਰਾ ਕੀਮਤੀ ਵਿਰਾਸਤੀ ਸਰਮਾਇਆ ਵੀ ਨਾਲ ਲੈ ਗਏ। ਅੱਜਕਲ੍ਹ ਇਹ ਅਣਮੁੱਲੀਆਂ ਵਸਤਾਂ ਇੰਗਲੈਂਡ ਦੇ ਬ੍ਰਿਟਿਸ਼ ਅਜਾਇਬ ਘਰ ਵਿਚ

ਸਿੱਖਾਂ ਦੀ ਬਹਾਦਰੀ ਦੀਆਂ ਕਹਾਣੀਆਂ ਪਾ ਰਹੀਆਂ ਹਨ।

ਪਿਛਲੇ ਕੁਝ ਸਾਲਾਂ ਤੋਂ ਸਿੱਖਾਂ ਵਿਚ ਆਪਣੀਆਂ ਹੋਰ ਨਵੀਆਂ ਵਿਰਾਸਤੀ ਯਾਦਗਾਰਾਂ ਬਣਾਉਣ ਲਈ ਜਾਗ੍ਰਿਤੀ ਪੈਦਾ ਹੋਈ ਹੈ। ਸਾਲ ੧੯੯੯ ਈ: ਵਿਚ ਸਿੱਖ ਕੌਮ ਵੱਲੋਂ ਖਾਲਸੇ ਦੀ ਜਨਮ ਸ਼ਤਾਬਦੀ ਬੜੀ ਜਾਹੋ-ਜਲਾਲ ਨਾਲ ਮਨਾਈ ਗਈ। ਇਸ ਮੌਕੇ 'ਤੇ ਸਿੱਖਾਂ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਆਪਣੇ ਵਾਰਸਾਂ ਲਈ 'ਵਿਰਾਸਤ-ਏ-ਖਾਲਸਾ' ਦਾ ਨੀਂਹ ਪੱਥਰ ਰੱਖਿਆ। ਹੁਣ ਇਹ ਅਜੂਬੇ ਦੇ ਰੂਪ ਵਿਚ ਤਿਆਰ ਹੋ ਕੇ ਸਾਡੇ ਸਾਹਮਣੇ ਆ ਚੁੱਕਾ ਹੈ। ਦਰਸ਼ਕਾਂ ਦੀ ਭੀੜ ਇਸ ਦੀ ਹਰਮਨ-ਪਿਆਰਤਾ ਨੂੰ ਦਰਸਾ ਰਹੀ ਹੈ। ਆਧੁਨਿਕ ਡਿਜ਼ੀਟਲ ਤਕਨੀਕ ਦੇ ਪ੍ਰਯੋਗ ਨਾਲ ਬਣਿਆ ਇਹ ਅਜੂਬਾ ਦੁਨੀਆ ਭਰ ਦੇ ਅਜੂਬਿਆਂ ਵਿਚ ਸ਼ਾਮਲ ਹੋ ਚੁੱਕਾ ਹੈ। ਪੰਜਾਬੀਅਤ ਤੇ ਸਿੱਖਾਂ ਦੀ ਵਿਰਾਸਤ ਨੂੰ ਇਹ ਬਾਖੂਬੀ ਪੇਸ਼ ਕਰ ਰਿਹਾ ਹੈ। ਚੱਪੜਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੀ ਸਰਹਿੰਦ ਫਤਿਹ ਦੀ ਯਾਦ ਵਿਚ 'ਫਤਿਹ ਬੁਰਜ' ਦੀ ਉਸਾਰੀ ਕੀਤੀ ਗਈ ਹੈ। ਸੰਨ ੧੭੪੬ ਈ: ਕਾਹਨੂੰਵਾਨ ਦੀ ਛੰਭ ਵਿਚ ਸਿੱਖਾਂ ਨਾਲ ਵਾਪਰੇ 'ਛੋਟੇ ਘੱਲੂਘਾਰੇ' ਦੀ ਯਾਦਗਾਰ ਅਤੇ ਸੰਨ ੧੭੬੨ ਈ: ਵਿਚ ਕੁੱਪ ਰਹੀੜ ਦੀ ਧਰਤੀ 'ਤੇ ਵਾਪਰੇ 'ਵੱਡੇ ਘੱਲੂਘਾਰੇ' ਦੀਆਂ ਯਾਦਗਾਰਾਂ ਕਾਇਮ ਕਰਨੀਆਂ ਆਪਣੇ ਵਾਰਸਾਂ ਲਈ ਇਤਿਹਾਸਿਕ ਜਾਗ੍ਰਿਤੀ ਪੈਦਾ ਕਰਨ ਵੱਲ ਅਹਿਮ ਕਦਮ ਹੈ।

੬ ਜੂਨ ੧੯੮੪ ਈ: ਦਾ ਦਿਨ ਸਿੱਖਾਂ ਲਈ ਬੜਾ ਹਿਰਦੇ-ਵੇਦਕ ਸੀ। ਇਸ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਲਈ ਸੰਗਤਾਂ ਗੁਰਦੁਆਰਾ ਸਾਹਿਬਾਨ ਵਿਚ ਇਕੱਠੀਆਂ ਹੋਈਆਂ ਸਨ। ਅਚਾਨਕ ਹੀ ਕਰਫਿਊ ਲਗਾ ਕੇ ਸਾਰੇ ਪੰਜਾਬ ਦਾ ਸੰਪਰਕ ਦੂਸਰੇ ਸੂਬਿਆਂ ਨਾਲੋਂ ਕੱਟ ਦਿੱਤਾ ਗਿਆ। ਭਾਰਤ ਦੀਆਂ ਜੰਗੀ ਫੌਜਾਂ ਨੇ ਪੰਜਾਬ ਵਿਚ ਇੱਕੋ ਸਮੇਂ ੩੮ ਗੁਰਦੁਆਰਾ ਸਾਹਿਬਾਨ 'ਤੇ ਹਮਲਾ ਕਰ ਦਿੱਤਾ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਆਪਣੇ ਗੁਰੂ ਘਰਾਂ ਦੀ ਰਾਖੀ ਕਰਦੇ ਸ਼ਹੀਦ ਹੋ ਗਏ। ਇਸ ਸਾਲ ਇਸ ਦੁਖਾਂਤ ਦੀ ੨੮ਵੀਂ ਬਰਸੀ 'ਤੇ ਇਨ੍ਹਾਂ ਸ਼ਹੀਦਾਂ ਦੀ ਯਾਦਗਾਰ ਕਾਇਮ ਕਰਨ ਲਈ ਨੀਂਹ ਪੱਥਰ ਰੱਖਿਆ ਗਿਆ ਹੈ। ਇਹ ਯਾਦਗਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ ਗੁਰਦੁਆਰਾ ਥੜ੍ਹਾ ਸਾਹਿਬ ਦੇ ਜ਼ਮੀਨਦੋਜ ਹਾਲ ਵਿਚ ਤਿਆਰ ਕੀਤੀ ਜਾਵੇਗੀ। ਇਸ ਯਾਦਗਾਰ ਨੂੰ ਬਣਾਉਣ ਦੀ ਜ਼ਿੰਮੇਵਾਰੀ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੇ ਲੈ ਲਈ ਹੈ। ਇਹ ਯਾਦਗਾਰ ਵੀ ਬਣ ਕੇ ਸਾਡੇ ਇਤਿਹਾਸ ਨੂੰ ਸਾਡੇ ਵਾਰਸਾਂ ਦੇ ਹਵਾਲੇ ਕਰਨ ਦਾ ਕੰਮ ਭਲੀ-ਭਾਂਤ ਕਰੇਗੀ। ਇਸ ਦਿਸ਼ਾ ਵੱਲ ਹਾਲੇ ਬਹੁਤ ਕੰਮ ਹੋਣਾ ਬਾਕੀ ਹੈ। ਇਹ ਹੋਏ ਕਾਰਜ ਤਾਂ ਗੋਹਟੇ ਵਿੱਚੋਂ ਸਿਰਫ਼ ਪੂਣੀ ਕੱਤਣ ਬਰਾਬਰ ਹੀ ਹਨ। ਸਾਨੂੰ ਇਸ ਕਾਰਜ ਪ੍ਰਤੀ ਬੜੀ ਜਾਗ੍ਰਿਤੀ ਨਾਲ ਹੰਭਲਾ ਮਾਰਨਾ ਪਵੇਗਾ। ਪਿੰਡ-ਪਿੰਡ ਲਹਿਰ ਦੇ ਰੂਪ ਵਿਚ ਕਾਰਜ ਕਰਨਾ ਪਵੇਗਾ। ਸਾਡੀਆਂ ਵਿਰਾਸਤਾਂ ਨੂੰ ਨਸ਼ਟ ਕਰਨ ਵਾਲਿਆਂ ਨਾਲ ਕਰੜੇ ਹੱਥੀਂ ਹੋਣਾ ਪਵੇਗਾ।

ਸਿੱਖਾਂ ਬਾਰੇ ਜੋ ਅੱਜ ਤਕ ਬਿਆਨ ਕੀਤਾ ਜਾਂਦਾ ਹੈ ਕਿ ਸਿੱਖ ਇਤਿਹਾਸ ਸਿਰਜਦੇ ਤਾਂ ਹਨ ਪਰ ਸੰਭਾਲਦੇ ਨਹੀਂ। ਪਰ ਇਹ ਕੀਤੇ ਕਾਰਜ ਸਿੱਖਾਂ ਵਿਚ ਆਈ ਜਾਗ੍ਰਿਤੀ ਨੂੰ ਪੇਸ਼ ਕਰਦੀਆਂ ਹਨ। ਅੱਜ ਸਿੱਖ ਸਾਰੇ ਸੰਸਾਰ ਵਿਚ ਫੈਲ ਚੁੱਕੇ ਹਨ ਤੇ ਇਹ ਵਿਰਾਸਤੀ ਯਾਦਗਾਰਾਂ ਦੁਨੀਆ ਭਰ ਦੇ ਲੋਕਾਂ ਨੂੰ ਸਿੱਖਾਂ ਦਾ ਮਾਣਮੱਤਾ ਇਤਿਹਾਸ ਦਿਖਾਉਣ ਵਿਚ ਭਰਪੂਰ ਸਹਾਈ ਹੋਣਗੀਆਂ।

■

# ਸ੍ਰੀ ਅਕਾਲ ਤਖਤ ਸਾਹਿਬ

*-ਡਾ. ਬਲਵੰਤ ਸਿੰਘ**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਮਾਂ ਸਿੱਖ ਇਤਿਹਾਸ ਵਿਚ ਧਰਮ ਤੇ ਸਿਆਸਤ ਦੇ ਸੁਮੇਲ ਲਈ ਪ੍ਰਸਿੱਧ ਹੈ। ਜਦੋਂ ਵੀ ਕੋਈ ਵਿਦਵਾਨ ਸਿੱਖ ਪੰਥ ਦੀ ਧਾਰਮਿਕ ਤੇ ਸਿਆਸੀ ਜ਼ਿੰਦਗੀ ਉੱਪਰ ਵਿਚਾਰ ਕਰਦਾ ਹੈ ਤਾਂ ਸਹਿਜੇ ਹੀ ਉਸ ਦਾ ਧਿਆਨ ਸ੍ਰੀ ਅਕਾਲ ਤਖਤ ਸਾਹਿਬ ਤੇ ਇਸ ਨਾਲ ਸੰਬੰਧਿਤ ਮੀਰੀ-ਪੀਰੀ ਦੇ ਸਿਧਾਂਤ ਵੱਲ ਖਿੱਚਿਆ ਜਾਂਦਾ ਹੈ। ਦਰਅਸਲ ਸ੍ਰੀ ਅਕਾਲ ਤਖਤ ਸਾਹਿਬ ਤੇ ਮੀਰੀ-ਪੀਰੀ ਦੇ ਸਿਧਾਂਤ ਨੇ ਸਿੱਖ ਪੰਥ ਦੇ ਇਤਿਹਾਸ ਉੱਪਰ ਅਜਿਹੀ ਅਮਿਟ ਛਾਪ ਛੱਡੀ ਹੈ ਕਿ ਇਨ੍ਹਾਂ ਦਾ ਆਪਸੀ ਤੌਰ 'ਤੇ ਅਟੁੱਟ ਰਿਸ਼ਤਾ ਕਾਇਮ ਹੋ ਗਿਆ ਹੈ ਤੇ ਇਨ੍ਹਾਂ ਨੂੰ ਇਕ-ਦੂਜੇ ਤੋਂ ਵੱਖਰੇ ਕਰ ਕੇ ਵਿਚਾਰਨਾ ਅਸੰਭਵ ਲੱਗਦਾ ਹੈ। ਸ੍ਰੀ ਅਕਾਲ ਤਖਤ ਸਾਹਿਬ ਤੇ ਮੀਰੀ-ਪੀਰੀ ਦੇ ਸਿਧਾਂਤ ਨੇ ਸਿੱਖ ਪੰਥ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਨੂੰ ਨਿਰਧਾਰਤ ਕਰਨ ਵਿਚ ਹਮੇਸ਼ਾਂ ਹੀ ਬੜੀ ਅਹਿਮ ਭੂਮਿਕਾ ਨਿਭਾਈ ਹੈ। ਅੱਜ ਵੀ ਸਿੱਖ ਪੰਥ ਦੀ ਰਾਜਨੀਤੀ ਤੇ ਇਸ ਦੇ ਰਾਜ ਨਾਲ ਸੰਬੰਧਾਂ ਨੂੰ ਸਮਝਣ ਲਈ ਮੀਰੀ-ਪੀਰੀ ਇਕ ਮੂਲ ਸਿਧਾਂਤ ਹੈ ਤੇ ਇਸ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਮਹੱਤਤਾ ਤੇ ਯੋਗਦਾਨ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ।

ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਸਿੱਖ ਪੰਥ ਦੇ ਧਾਰਮਿਕ ਤੇ ਰਾਜਨੀਤਿਕ ਅਧਿਕਾਰਾਂ ਲਈ ਸੰਘਰਸ਼ ਦੀ ਪ੍ਰਤੀਕ ਹੈ। ਇਸ ਦੀ ਸਥਾਪਨਾ ਨਾਲ ਸਿੱਖ ਪੰਥ ਦੀ ਸੈਨਿਕ ਜਥੇਬੰਦੀ ਹੋਂਦ ਵਿਚ ਆਈ, ਜਿਸ ਨੇ ਮੁਗ਼ਲ ਸਰਕਾਰ ਦੀ ਧਾਰਮਿਕ ਕੱਟੜਤਾ ਤੇ ਜ਼ੁਲਮ ਤੋਂ ਸਿੱਖ ਪੰਥ ਨੂੰ ਢੁੱਕਵੀਂ ਸੁਰੱਖਿਆ ਪ੍ਰਦਾਨ ਹੀ ਨਹੀਂ ਕੀਤੀ ਸਗੋਂ ਇਸ ਨੂੰ ਰਾਜਨੀਤਿਕ ਸ਼ਕਤੀ ਵਿਚ ਗਠਿਤ ਕਰਨ ਵਿਚ ਵੀ ਯੋਗਦਾਨ ਪਾਇਆ। ਸਿੱਖ ਇਤਿਹਾਸ ਅਨੁਸਾਰ ਸਿੱਖ ਪੰਥ ਨੂੰ ਸੈਨਿਕ ਤੌਰ 'ਤੇ ਜਥੇਬੰਦ ਕਰਨ ਦਾ ਫੈਸਲਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਨਸੀਹਤ ਦੇ ਅਨੁਸਾਰ ਹੀ ਕੀਤਾ ਸੀ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਿੱਖ ਪੰਥ ਦੇ ਵਿਕਾਸ ਦੀ ਅਗਲੇਰੀ ਮੰਜ਼ਿਲ ਨੂੰ ਅਨੁਭਵ ਕਰਦਿਆਂ ਭਾਈ ਸੀਗਾਰੂ ਤੇ ਭਾਈ ਜੈਤਾ ਵਰਗੇ ਸੂਰਬੀਰ ਸਿੱਖਾਂ ਨੂੰ ਬਚਨ ਕੀਤਾ ਸੀ ਕਿ "ਅਸੀਂ ਜੋ ਸ਼ਸਤਰ ਪਕੜਨੇ ਹੈਨਿ, ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕੇ ਪਕੜਨੇ ਹੈਨਿ। ਸਮਾਂ ਕਲਯੁਗ ਦਾ ਵਰਤਣਾ ਹੈ। ਸ਼ਸਤਰਾਂ ਦੀ ਵਿੱਦਿਆ ਕਰ ਮੀਰ

* *ਡਾਇਰੈਕਟਰ ਸੈਂਟਰ ਫਾਰ ਸਟੱਡੀਜ਼ ਆਨ ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: ੦੯੮੫੫੦-੫੭੬੩੪*

ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਸਮਝ ਕਰ ਪੀਰ ਦੀ ਪੀਰੀ ਲੈ ਲੈਣੀ ਹੈ। ਤੁਸੀਂ ਛੇਵੀਂ ਪਾਤਸ਼ਾਹੀ ਦੇ ਹਜ਼ੂਰ ਰਹਿਣਾ।" ਪੰਚਮ ਪਾਤਸ਼ਾਹ ਨੇ ਆਪਣੇ ਸ਼ਹੀਦੀ ਸੰਦੇਸ਼ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਹ ਹਿਦਾਇਤ ਕੀਤੀ ਸੀ ਕਿ :

*ਸਾਯੁਧ ਹੋਇ ਤਖਤ ਪਰ ਰਾਜਹੁ।*
*ਜਥਾ ਸਕਤਿ ਸੈਨਾ ਸੰਗ ਸਾਜਹੁ।*

ਤਖਤ ਰਚਣ ਤੇ ਸੈਨਿਕ ਜਥੇਬੰਦੀ ਕਾਇਮ ਕਰਨ ਤੋਂ ਇਹ ਭਾਵ ਬਿਲਕੁਲ ਨਹੀਂ ਸੀ ਕਿ ਪੂਰਬਲੇ ਸਿੱਖ ਗੁਰੂ ਸਾਹਿਬਾਨ ਦੇ ਅਧਿਆਤਮਿਕ ਚਿੰਤਨ ਨੂੰ ਬਿਲਕੁਲ ਤਿਲਾਂਜਲੀ ਦੇ ਦਿੱਤੀ ਜਾਵੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਇਸ ਸਬੰਧ ਵਿਚ ਆਦੇਸ਼ ਸੀ ਕਿ:

*ਬ੍ਰਿਧ ਆਦਿਕ ਸਿਖਨਿ ਸਨਮਾਨਹੁ।*
*ਪੁਰਾ ਗੁਰਨਿ ਕੀ ਰੀਤਿ ਪਰਮਾਨਹੁ।*
*ਨਈ ਰੀਤ ਇਕ ਰਣ ਕੀ ਕੀਜਹਿ।*
*ਅਪਰ ਪ੍ਰਥਮ ਸਮ ਗਤੀ ਚਲੀਜਹਿ।*

ਗੁਰੂ ਸਾਹਿਬਾਨ ਦੀ ਬਾਣੀ ਵਿਚ ਅਜਿਹੇ ਅਨੇਕਾਂ ਹਵਾਲੇ ਪ੍ਰਾਪਤ ਹਨ ਜਿਨ੍ਹਾਂ ਤੋਂ ਉਨ੍ਹਾਂ ਦੇ ਰਾਜਨੀਤਿਕ ਵਿਚਾਰਾਂ ਤੇ ਸਮਕਾਲੀ ਸ਼ਾਸਨ ਬਾਰੇ ਦ੍ਰਿਸ਼ਟੀਕੋਣ ਦੀ ਕਾਫੀ ਜਾਣਕਾਰੀ ਮਿਲਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਉੱਤਰਾਧਿਕਾਰੀ ਲਈ 'ਯੋਗਤਾ' ਨੂੰ ਹੀ ਅਸਲੀ ਮਾਪਦੰਡ ਮੰਨਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਹਾਕਮ ਸ਼੍ਰੇਣੀ ਨੂੰ ਦੈਵੀ ਕਦਰਾਂ-ਕੀਮਤਾਂ ਗ੍ਰਹਿਣ ਕਰਨ ਦਾ ਉਪਦੇਸ਼ ਦਿੱਤਾ। ਸਿੱਖ ਗੁਰੂ ਸਾਹਿਬਾਨ ਨੇ ਸ਼ਾਸਕ ਵਰਗ ਤੋਂ ਪਰਜਾ ਪ੍ਰਤੀ ਸਦਭਾਵਨਾ, ਨੇਕੀ ਤੇ ਨਿਆਂ ਦੀ ਖ਼ਾਹਿਸ਼ ਕਰਦੇ ਹੋਏ ਸਮਕਾਲੀ ਰਾਜ-ਵਿਵਸਥਾ ਵਿੱਚੋਂ ਰਿਸ਼ਵਤਖੋਰੀ, ਸ਼ੋਸ਼ਣ ਤੇ ਬੇਇਨਸਾਫ਼ੀ ਨੂੰ ਖਤਮ ਕਰਨ ਦੀ ਮੰਗ ਕੀਤੀ। ਉਨ੍ਹਾਂ ਦੇ ਨਜ਼ਰੀਏ ਵਿਚ ਰਾਜਾਧਿਕਾਰ ਪ੍ਰਭੂ ਦੀ ਬਖ਼ਸ਼ਿਸ਼ ਹੈ ਤੇ ਪ੍ਰਭੂਸੱਤਾ ਦਾ ਸੋਮਾ ਵੀ ਪਰਮਾਤਮਾ ਆਪ ਹੈ। ਰਾਜਿਆਂ ਦੇ ਦੈਵੀ-ਰਾਜਾਧਿਕਾਰ ਦਾ ਖੰਡਨ ਕਰ ਕੇ ਉਨ੍ਹਾਂ ਨੂੰ ਨੇਕੀ ਤੇ ਸੱਚਾਈ ਦੇ ਰਸਤੇ ਲਈ ਪ੍ਰੇਰਨ ਵਾਸਤੇ ਗੁਰੂ ਸਾਹਿਬਾਨ ਨੇ ਭਾਰਤ ਦੇ ਪ੍ਰਾਚੀਨ ਇਤਿਹਾਸ ਵਿੱਚੋਂ ਉਨ੍ਹਾਂ ਰਾਜਿਆਂ ਦੀਆਂ ਕਈ ਉਦਾਹਰਨਾਂ ਉਧਰਿਤ ਕੀਤੀਆਂ ਜਿਨ੍ਹਾਂ ਨੇ ਦੈਵੀ-ਰਾਜਾਧਿਕਾਰ ਪ੍ਰਤੀ ਦਾਅਵਾ ਕਰਦਿਆਂ ਦੁਰਾਚਾਰੀ ਵਿਹਾਰ ਅਪਣਾਇਆ ਪਰ ਅੰਤ ਉਨ੍ਹਾਂ ਨੂੰ ਪ੍ਰਭੂ ਦੀ ਦਖ਼ਲ-ਅੰਦਾਜ਼ੀ ਕਾਰਨ ਰਾਜਾਧਿਕਾਰ ਤੋਂ ਵੰਚਿਤ ਹੋਣਾ ਪਿਆ ਤੇ ਸਜ਼ਾ ਵੀ ਭੁਗਤਣੀ ਪਈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਜੇਕਰ ਸੱਤਾਧਾਰੀ ਵਰਗ ਦੁਨਿਆਵੀ ਖ਼ਾਹਿਸ਼ਾਂ ਵਿਚ ਖਚਿਤ ਹੋ ਕੇ ਨੈਤਿਕ ਕਦਰਾਂ-ਕੀਮਤਾਂ ਤੋਂ ਸੱਖਣਾ ਹੋ ਜਾਂਦਾ ਹੈ ਤਾਂ ਸਿੱਖ-ਚਿੰਤਨ ਅਨੁਸਾਰ ਉਸ ਤੋਂ ਰਾਜ-

ਸੱਤਾ ਦਾ ਅਧਿਕਾਰ ਖੁੱਸ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਰਾਜ-ਸੱਤਾ ਮਨੁੱਖਤਾ ਦੇ ਕਲਿਆਣ ਲਈ ਹੈ ਨਾ ਕਿ ਇਸ ਦੇ ਵਿਨਾਸ਼ ਲਈ। ਇਸ ਲਈ ਜੇਕਰ ਸ਼ਾਸਕ ਆਪਣੇ ਫ਼ਰਜ਼ ਦੀ ਪਾਲਣਾ ਵਿਚ ਨਿਸਫਲ ਸਿੱਧ ਹੁੰਦਾ ਹੈ ਤਾਂ ਉਹ ਰੱਬ ਵੱਲੋਂ ਬਖ਼ਸ਼ੇ ਰਾਜਾਧਿਕਾਰ ਨੂੰ ਗੁਆ ਲੈਂਦਾ ਹੈ। ਅਜਿਹੀ ਸਥਿਤੀ ਵਿਚ ਸਹੀ ਸੋਚ ਤੇ ਦੈਵੀ-ਆਵੇਸ਼ ਪ੍ਰਾਪਤ ਵਿਅਕਤੀ ਮਨੁੱਖਤਾ ਦੇ ਭਲੇ ਲਈ ਸ਼ਾਸਕ ਵਰਗ ਨੂੰ ਚੁਣੌਤੀ ਦੇਣ ਤੇ ਰਾਜ-ਸੱਤਾ ਤੋਂ ਅਲਹਿਦਾ ਕਰਨ ਦਾ ਅਧਿਕਾਰ ਰੱਖਦੇ ਹਨ। ਇਕ ਕਿਸਮ ਨਾਲ ਅਜਿਹੇ ਸ਼ਾਸਨ ਵਿਰੁੱਧ ਸੰਘਰਸ਼ ਕਰਨਾ ਪਰਜਾ ਦਾ ਨੈਤਿਕ ਅਧਿਕਾਰ ਹੀ ਨਹੀਂ ਸਗੋਂ ਦੈਵੀ ਫ਼ਰਜ਼ ਵੀ ਹੈ। ਇਸ ਤਰ੍ਹਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸ੍ਰੀ ਅਕਾਲ ਤਖਤ ਸਾਹਿਬ ਦੀ ਸਿਰਜਣਾ ਰਾਹੀਂ ਬਾਦਸ਼ਾਹ ਜਹਾਂਗੀਰ ਦੇ ਪੱਖਪਾਤੀ ਤੇ ਜ਼ਾਲਮਾਨਾ ਵਿਹਾਰ ਨੂੰ ਚੁਣੌਤੀ ਦੇਣਾ ਸਿੱਖ-ਚਿੰਤਨ ਦੇ ਬਿਲਕੁਲ ਅਨੁਕੂਲ ਸੀ। ਹਿੰਦੁਸਤਾਨ ਉੱਪਰ ਬਾਬਰ ਦੇ ਹਮਲੇ ਸਮੇਂ ਆਮ ਲੋਕਾਂ ਨੂੰ ਖ਼ਾਸ ਤੌਰ 'ਤੇ ਔਰਤਾਂ ਨੂੰ ਮੁਗ਼ਲ ਸੈਨਿਕਾਂ ਹੱਥੋਂ ਬੜੇ ਦੁੱਖ ਤੇ ਬੇਪਤੀ ਸਹਾਰਨੀ ਪਈ। ਸ਼ਾਸਕ ਵਰਗ ਦਾ ਪਰਜਾ ਨੂੰ ਵਿਦੇਸ਼ੀ ਹਮਲਾਵਰਾਂ ਤੋਂ ਸੁਰੱਖਿਆ ਪ੍ਰਦਾਨ ਕਰਨਾ ਇਕ ਪਵਿੱਤਰ ਫ਼ਰਜ਼ ਹੈ। ਇਸੇ ਕਰਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮੁਗ਼ਲ ਹਮਲੇ ਦੌਰਾਨ ਲੋਕਾਂ ਦੇ ਦੁੱਖ-ਦਰਦ ਤੇ ਦੇਸ਼ ਦੀ ਬਰਬਾਦੀ ਲਈ, ਲੋਧੀ ਸ਼ਾਸਨ ਨੂੰ ਜ਼ਿੰਮੇਵਾਰ ਠਹਿਰਾਇਆ। ਉਨ੍ਹਾਂ ਨੇ ਬਾਬਰ ਦੀ ਵੀ ਬੜੀ ਸਖ਼ਤ ਨਿਖੇਧੀ ਕੀਤੀ ਕਿਉਂਕਿ ਉਸ ਦੇ ਸੈਨਿਕਾਂ ਨੇ ਭੋਲੇ-ਭਾਲੇ, ਨਿਆਸਰੇ ਤੇ ਸ਼ਸਤਰਹੀਣ ਲੋਕਾਂ ਉੱਪਰ ਕਹਿਰਾਂ ਦਾ ਜ਼ੁਲਮ ਕਰ ਕੇ ਅਣਮਨੁੱਖੀ ਵਿਹਾਰ ਦਾ ਸਬੂਤ ਦਿੱਤਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਮਕਾਲੀ ਸ਼ਾਸਕਾਂ ਦੇ ਕਿਰਦਾਰ ਦੀ ਨਿਖੇਧੀ ਇਹ ਦਰਸਾਉਂਦੀ ਹੈ ਕਿ ਉਹ ਸ਼ਾਸਕ ਵਰਗ ਦੇ ਅਣਉਚਿਤ ਵਿਹਾਰ ਦੀ ਨੁਕਤਾਚੀਨੀ ਤੇ ਇਸ ਬਾਰੇ ਆਪਣੀ ਰਾਏ ਵਿਅਕਤ ਕਰਨ ਦੇ ਅਧਿਕਾਰ ਤੋਂ ਕਦੇ ਵੀ ਦਸਤ-ਬਰਦਾਰ ਨਹੀਂ ਸਨ ਹੋਏ। ਅਸਲ ਵਿਚ ਗੁਰੂ ਸਾਹਿਬ ਨੇ ਬਾਬਰ ਵਰਗੇ ਜਾਬਰ ਦੇ ਜ਼ਾਲਮਾਨਾ ਵਿਹਾਰ ਦੀ ਆਲੋਚਨਾ ਕਰ ਕੇ ਅਤਿਆਚਾਰੀ ਸ਼ਾਸਨ ਪ੍ਰਤੀ ਨਾਗਰਿਕਾਂ ਦੇ ਦ੍ਰਿਸ਼ਟੀਕੋਣ ਤੇ ਇਸ ਵਿਰੁੱਧ ਅਵਾਜ਼ ਬੁਲੰਦ ਕਰਨ ਦੇ ਅਧਿਕਾਰ ਨੂੰ ਨਿਸ਼ਚਿਤ ਸੇਧ ਪ੍ਰਦਾਨ ਕਰ ਦਿੱਤੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖਤ ਸਾਹਿਬ ਦੇ ਰੂਪ ਵਿਚ ਅਜਿਹੀ ਸੰਸਥਾ ਸਥਾਪਿਤ ਕੀਤੀ, ਜਿੱਥੇ ਕਿਸੇ ਰਾਜ ਦੀਆਂ ਨੀਤੀਆਂ ਉੱਪਰ ਵਿਚਾਰ-ਵਟਾਂਦਰਾ ਕਰਨ ਉਪਰੰਤ ਸਿੱਖ ਪੰਥ ਦੇ ਉਸ ਪ੍ਰਤੀ ਰਵੱਈਏ ਨੂੰ ਕੋਈ ਦਿਸ਼ਾ- ਨਿਰਦੇਸ਼ ਦਿੱਤਾ ਜਾ ਸਕੇ।

ਸਿੱਖ ਗੁਰੂ ਸਾਹਿਬਾਨ ਲੋਕਾਂ ਦੇ ਸ਼ਾਸਕ ਵਰਗ ਪ੍ਰਤੀ ਖੁਸ਼ਾਮਦੀ ਤੇ ਗ਼ੈਰ-ਜ਼ਿੰਮੇਵਾਰਾਨਾ ਵਿਹਾਰ ਤੋਂ ਵੀ ਚਿੰਤਾਤੁਰ ਸਨ। ਉਹ ਪਰਜਾ ਨੂੰ ਆਪਣੇ ਅਧਿਕਾਰਾਂ ਤੇ ਫ਼ਰਜ਼ਾਂ ਪ੍ਰਤੀ ਜਾਗ੍ਰਿਤ ਹੋਣ ਦੇ ਚਾਹਵਾਨ ਸਨ। ਇਸ ਸਬੰਧ ਵਿਚ ਸ੍ਰੀ ਗੁਰੂ ਨਾਨਕ

ਸਾਹਿਬ ਜੀ ਦਾ ਵਿਚਾਰ ਹੈ ਕਿ ਜੇਕਰ ਪਰਜਾ ਰਾਜੇ ਦੀਆਂ ਮੰਗਾਂ ਨੂੰ ਪ੍ਰਵਾਨ ਕਰਦੀ ਹੈ ਤਾਂ ਉਸ ਦਾ ਸ਼ਾਸਕ ਨਾਲ ਕੁਦਰਤੀ ਤੇ ਨਿਯਮਿਤ ਸੰਬੰਧ ਸਥਾਪਿਤ ਹੋ ਜਾਂਦਾ ਹੈ। ਪਰ ਦੂਜੇ ਪਾਸੇ ਗੁਰੂ ਸਾਹਿਬ ਪਰਜਾ ਦੇ ਅਣਉਚਿਤ ਵਿਹਾਰ ਬਾਰੇ ਫ਼ਿਕਰਮੰਦ ਸਨ ਕਿਉਂਕਿ ਲੋਕ ਅਗਿਆਨਤਾ ਦੇ ਕਾਰਨ ਹਾਕਮ ਸ਼੍ਰੇਣੀ ਦੀਆਂ ਕਈ ਨਾਜਾਇਜ਼ ਮੰਗਾਂ ਮੰਨਣ ਤੋਂ ਇਲਾਵਾ ਰਿਸ਼ਵਤਾਂ ਵੀ ਦਿੰਦੇ ਸਨ। ਗੁਰੂ ਸਾਹਿਬ ਨੇ ਜਨਤਾ ਨੂੰ ਬੇਇੱਜ਼ਤੀ ਦੀ ਬਜਾਇ ਅਣਖ ਦਾ ਜੀਵਨ ਜਿਊਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਉੱਚੇ ਆਦਰਸ਼ ਲਈ ਜੀਵਨ ਨਿਛਾਵਰ ਕਰਨ ਨੂੰ ਸ਼ੋਭਨੀਕ ਕਾਰਨਾਮਾ ਦੱਸਿਆ। ਪਰਜਾ ਨੂੰ ਕਾਇਰਪੁਣਾ ਤਿਆਗ ਕੇ ਨਿਡਰ ਹੋਣ ਤੇ ਸੱਚ ਨੂੰ ਸੱਚ ਕਹਿਣ ਦੀ ਲੋੜ ਉੱਤੇ ਬਲ ਦਿੱਤਾ। ਅਜਿਹੇ ਵਿਚਾਰਾਂ ਨੇ ਪਰਜਾ ਨੂੰ ਆਪਣੇ ਅਧਿਕਾਰਾਂ ਪ੍ਰਤੀ ਜਾਗਰੂਕ ਹੋਣ ਤੇ ਉੱਚੇ ਆਦਰਸ਼ਾਂ ਦੀ ਪ੍ਰਾਪਤੀ ਲਈ ਪਹਿਲ-ਕਦਮੀ ਨੂੰ ਖ਼ਤਰਾ ਸਮਝ ਕੇ ਝਿਜਕ ਨੂੰ ਛੱਡਣ ਦੀ ਪ੍ਰੇਰਨਾ ਦਿੱਤੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਨ੍ਹਾਂ ਵਿਚਾਰਾਂ ਵਿਚ ਭ੍ਰਿਸ਼ਟ ਤੇ ਨੈਤਿਕ ਕਦਰਾਂ-ਕੀਮਤਾਂ ਤੋਂ ਸੱਖਣੀ ਰਾਜਨੀਤੀ ਵਿਰੁੱਧ ਬਗ਼ਾਵਤ ਅਤੇ ਜ਼ਾਲਿਮ ਤੇ ਲੋਕ-ਵਿਰੋਧੀ ਸ਼ਾਸਨ ਵਿਰੁੱਧ ਸਵੈ-ਰੱਖਿਆ ਹਿਤ ਸੰਘਰਸ਼ ਦੇ ਬੀਜ ਵਿਦਮਾਨ ਸਨ। ਅਜਿਹੇ ਬੀਜ ਦੀ ਉਪਜ ਸੀ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ, ਜਿਸ ਨੇ ਲੋਕਾਂ ਨੂੰ ਆਪਣੇ ਅਧਿਕਾਰਾਂ ਪ੍ਰਤੀ ਚੇਤਨ ਹੋਣ ਤੇ ਇਨ੍ਹਾਂ ਦੀ ਰਾਖੀ ਕਰਨ ਲਈ ਉਤਸ਼ਾਹ ਦਿੱਤਾ।

ਮੀਰੀ-ਪੀਰੀ ਦੇ ਸਿਧਾਂਤ ਨੂੰ ਅਮਲ ਵਿਚ ਲਿਆਉਣ ਲਈ ਇਸ ਨੂੰ ਸੰਸਥਾਈ ਆਧਾਰ ਪ੍ਰਦਾਨ ਕਰਨਾ ਅਤਿ ਲੋੜੀਂਦਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਇਸ ਦਿਸ਼ਾ ਵਿਚ ਬਹੁਤ ਹੀ ਉਲੇਖਨੀਯ ਤੇ ਮਹੱਤਵਪੂਰਨ ਕਾਰਜ ਸੀ। ਸਿੱਖ ਰਵਾਇਤ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗੁਰਿਆਈ ਲਈ ਦਸਤਾਰਬੰਦੀ ਦੀ ਰਸਮ ਹੋਈ, ਜਿਸ ਵਿਚ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਪੰਚਾਂ ਤੋਂ ਇਲਾਵਾ ਮੁਖੀ ਮਸੰਦ ਵੀ ਸ਼ਾਮਲ ਹੋਏ। ਇਸ ਮੌਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਿਆਈ ਦੀਆਂ ਪਰੰਪਰਾਗਤ ਵਸਤਾਂ ਨੂੰ ਤੋਸ਼ੇਖਾਨੇ ਭੇਜਣ ਦੇ ਹੁਕਮ ਦਿੰਦਿਆਂ ਮੀਰੀ-ਪੀਰੀ ਦੀਆਂ ਪ੍ਰਤੀਕ ਦੋ ਤਲਵਾਰਾਂ ਧਾਰਨ ਕਰ ਲਈਆਂ। ਮੁਗ਼ਲ ਸਰਕਾਰ ਦੇ ਵਿਰੋਧੀ ਰਵੱਈਏ ਕਾਰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖ ਪੰਥ ਨੂੰ ਸੁਰੱਖਿਆ ਪ੍ਰਦਾਨ ਕਰਨ ਦੀ ਆਪਣੀ ਜ਼ਿੰਮੇਵਾਰੀ ਤੋਂ ਭਲੀ-ਭਾਂਤ ਜਾਣੂ ਸਨ। ਫਲਸਰੂਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਦੇ ਸਿਧਾਂਤ ਨੂੰ ਅਮਲ ਵਿਚ ਲਿਆਉਣ ਤੇ ਸਿੱਖ ਪੰਥ ਦੇ ਸੰਸਾਰਿਕ ਨੇਤਾ ਵਜੋਂ ਆਪਣੀ ਭੂਮਿਕਾ ਨਿਭਾਉਣ ਲਈ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਦਾ ਮਹਾਨ

ਉੱਦਮ ਕੀਤਾ।

ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਪਿੱਛੇ ਸਭ ਤੋਂ ਉਲੇਖਨੀਯ ਤੱਥ ਇਹ ਹੈ ਕਿ ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦ੍ਰਿੜ੍ਹ ਵਿਸ਼ਵਾਸ ਨੂੰ ਪ੍ਰਗਟ ਕਰਦਾ ਹੈ ਕਿ ਉਨ੍ਹਾਂ ਦੀ ਪ੍ਰਥਮ ਵਫ਼ਾਦਾਰੀ ਅਕਾਲ ਪੁਰਖ ਲਈ ਹੈ, ਨਾ ਕਿ ਮੁਗ਼ਲ ਬਾਦਸ਼ਾਹ ਜਾਂ ਦੁਨੀਆਂ ਦੇ ਕਿਸੇ ਹੋਰ ਤਾਜ ਜਾਂ ਤਖ਼ਤ ਨਾਲ। ਫਲਸਰੂਪ ਸਿੱਖਾਂ ਲਈ ਵੀ ਇਹ ਸਵਾਲ ਸੀ ਕਿ ਉਹ ਮੁਗ਼ਲ ਰਾਜ ਜਾਂ ਸ੍ਰੀ ਅਕਾਲ ਤਖਤ ਸਾਹਿਬ ਪ੍ਰਤੀ ਵਫ਼ਾਦਾਰੀ ਵਿੱਚੋਂ ਕਿਸੇ ਇਕ ਦੀ ਚੋਣ ਕਰਨ। ਇੱਥੇ ਇਹ ਉਲੇਖ ਕਰਨਾ ਵੀ ਜ਼ਰੂਰੀ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਸਥਾਪਿਤ ਨਵੀਆਂ ਸੰਸਥਾਵਾਂ ਤੇ ਪ੍ਰਚਲਿਤ ਕੀਤੀਆਂ ਰਵਾਇਤਾਂ ਮਹਿਜ਼ ਇਕ ਇਤਫਾਕੀਆ ਘਟਨਾ ਜਾਂ ਇਤਿਹਾਸਿਕ ਮਜਬੂਰੀ ਦਾ ਸਿੱਟਾ ਨਹੀਂ ਸਨ ਬਲਕਿ ਇਨ੍ਹਾਂ ਦੀ ਸਥਾਪਨਾ ਲਈ ਪ੍ਰੇਰਨਾ-ਸ੍ਰੋਤ ਦੈਵੀ-ਆਵੇਸ਼ ਸੀ।

ਸਿੱਖ ਰਵਾਇਤ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਤਖਤ-ਨਸ਼ੀਨੀ ਮੌਕੇ ਉਨ੍ਹਾਂ ਨੇ ਸ਼ਾਹੀ ਪੁਸ਼ਾਕ ਦੇ ਨਾਲ ਦਸਤਾਰ ਉੱਪਰ ਕਲਗੀ ਵੀ ਸਜਾਈ ਹੋਈ ਸੀ। ਹੋਰ ਰਵਾਇਤੀ ਹਥਿਆਰਾਂ ਤੋਂ ਇਲਾਵਾ ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਵੀ ਪਹਿਨੀਆਂ ਹੋਈਆਂ ਸਨ। ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖ ਪੰਥ ਦੇ ਸੰਸਾਰਿਕ ਨੇਤਾ ਦੀ ਬਾਕਾਇਦਾ ਭੂਮਿਕਾ ਨਿਭਾਉਣ ਲਈ ਪੂਰੇ ਰਾਜਸੀ ਠਾਠ-ਬਾਠ ਸਹਿਤ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਸੁਸ਼ੋਭਿਤ ਹੋਏ ਤਾਂ ਭੱਟਾਂ ਤੇ ਢਾਡੀਆਂ ਨੇ ਉਨ੍ਹਾਂ ਦੀ ਉਸਤਤ ਵਿਚ ਵਾਰਾਂ ਗਾਈਆਂ।

ਗੁਰੂ ਸਾਹਿਬ ਆਪਣੇ ਨਿਤ-ਕਰਮ ਅਨੁਸਾਰ ਇਸ਼ਨਾਨ ਕਰਨ ਉਪਰੰਤ ਭਜਨ-ਬੰਦਗੀ ਵਿਚ ਲੀਨ ਹੋ ਜਾਂਦੇ; ਸਵੇਰ ਹੋਣ 'ਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਦਾ ਅਨੰਦ ਮਾਣਦੇ; ਧਾਰਮਿਕ ਕਾਰਜਾਂ ਦੇ ਨਾਲ-ਨਾਲ ਸੰਗਤਾਂ ਨੂੰ ਦਰਸ਼ਨ ਦੇਣ ਲਈ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਦਰਬਾਰ ਲਗਾਇਆ ਜਾਂਦਾ। ਦੇਸ਼ਾਂ-ਦੇਸ਼ਾਂਤਰਾਂ ਤੋਂ ਗੁਰੂ-ਦਰਬਾਰ ਵਿਚ ਆਉਣ ਵਾਲੀਆਂ ਸੰਗਤਾਂ ਵੀ ਇਸ ਦੀਵਾਨ ਵਿਚ ਸ਼ਾਮਲ ਹੁੰਦੀਆਂ ਸਨ। ਮੁਖੀ ਮਸੰਦ ਆਪਣੀਆਂ ਸੰਗਤਾਂ ਸਮੇਤ ਦਸਵੰਧ ਤੇ ਸੇਵਾ ਵੀ ਇਸੇ ਦੀਵਾਨ ਵਿਚ ਹੀ ਭੇਟ ਕਰਦੇ ਸਨ। ਸਿੱਖ ਸੰਗਤਾਂ ਦੇ ਸਮੂਹਿਕ ਤੇ ਨਿੱਜੀ, ਧਾਰਮਿਕ ਤੇ ਸੰਸਾਰਿਕ ਮਸਲਿਆਂ ਬਾਰੇ ਵਿਚਾਰਾਂ ਵੀ ਹੁੰਦੀਆਂ ਸਨ। ਸ੍ਰੀ ਅਕਾਲ ਤਖਤ ਸਾਹਿਬ ਉੱਪਰ ਸਜੇ ਦੀਵਾਨ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖਾਂ ਦੇ ਨਿੱਜੀ ਤੇ ਪੰਥਕ ਮਸਲਿਆਂ ਉੱਪਰ ਆਪਣੇ ਫ਼ੈਸਲੇ ਸੁਣਾਉਂਦੇ ਸਨ। ਉਨ੍ਹਾਂ ਨੇ ਸਿੱਖਾਂ ਨੂੰ ਆਪਣੇ ਪਰਸਪਰ ਝਗੜੇ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਪੇਸ਼ ਹੋ ਕੇ ਨਿਪਟਾਉਣ ਲਈ ਪ੍ਰੇਰਨਾ ਦਿੱਤੀ। ਆਪਣੇ ਰੋਜ਼ਾਨਾ ਜੀਵਨ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਮਹੱਤਤਾ ਨੂੰ ਉਨ੍ਹਾਂ ਇੰਝ ਬਿਆਨ ਕੀਤਾ:

*ਸ਼ਾਂਤ ਰੂਪ ਹੈ ਮੈ ਰਹੋ ਹਰਿਮੰਦਰ ਕੇ ਮਾਹਿ।*
*ਰਜੋ ਰੂਪ ਇਹ ਠਾਂ ਰਹੋ ਅਕਾਲ ਤਖਤ ਸੁਖ ਪਾਇ।*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਮੀਰੀ-ਪੀਰੀ ਦੀ ਮਰਯਾਦਾ ਬੰਨ੍ਹਣ ਤੇ ਇਸ ਦੀ ਨਿਗਰਾਨੀ ਕਰਨ ਲਈ ਗੁਰਬਾਣੀ ਦੇ ਧੁਰੰਧਰ ਵਿਦਵਾਨ ਭਾਈ ਗੁਰਦਾਸ ਜੀ ਨੂੰ ਜ਼ਿੰਮੇਵਾਰੀ ਸੌਂਪੀ। ਇਕ ਕਿਸਮ ਨਾਲ ਭਾਈ ਗੁਰਦਾਸ ਜੀ ਸ੍ਰੀ ਅਕਾਲ ਤਖਤ ਸਾਹਿਬ ਦੇ ਪਹਿਲੇ ਜਥੇਦਾਰ ਵਜੋਂ ਨਿਯੁਕਤ ਹੋਏ। ਉਨ੍ਹਾਂ ਦਾ ਇਸ ਪਦ ਉੱਪਰ ਸੁਸ਼ੋਭਿਤ ਹੋਣਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਦੂਰ-ਅੰਦੇਸ਼ੀ ਨੂੰ ਪ੍ਰਗਟਾਉਂਦਾ ਹੈ ਕਿਉਂਕਿ ਸਿੱਖ ਪੰਥ ਵਿਚ ਰਾਜਨੀਤੀ ਤੇ ਧਰਮ ਦੇ ਸੁਮੇਲ ਅਤੇ ਸ਼ਕਤੀ ਦੀ ਵਰਤੋਂ ਬਾਰੇ ਉੱਠੇ ਸ਼ੰਕਿਆਂ ਨੂੰ, ਸਿੱਖ ਬ੍ਰਹਮ ਵਿੱਦਿਆ ਦੇ ਸੂਖਮ ਭੇਦਾਂ ਤੋਂ ਜਾਣੂ ਵਿਅਕਤੀ ਹੀ ਨਵਿਰਤ ਕਰ ਸਕਦਾ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖਾਂ ਵਿਚ ਬੀਰ ਰਸ ਪੈਦਾ ਕਰਨ ਲਈ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਜੋਧਿਆਂ ਦੀਆਂ ਸੂਰਮਗਤੀ ਦੇ ਕਾਰਨਾਮਿਆਂ ਨਾਲ ਭਰਪੂਰ, ਬਦੀ ਤੇ ਬੇਇਨਸਾਫ਼ੀ ਵਿਰੁੱਧ ਸੰਘਰਸ਼ ਨੂੰ ਪ੍ਰਗਟਾਉਂਦੀਆਂ ਵਾਰਾਂ ਗਾਉਣ ਦੀ ਪ੍ਰਥਾ ਚਲਾਈ। ਇਸ ਕੰਮ ਲਈ ਅਬਦੁੱਲੇ ਤੇ ਨੱਥ ਮੱਲ ਢਾਡੀਆਂ ਦੀਆਂ ਸੇਵਾਵਾਂ ਗੁਰੂ-ਦਰਬਾਰ ਲਈ ਪ੍ਰਾਪਤ ਕੀਤੀਆਂ ਗਈਆਂ। ਜੋਸ਼ੀਲੀਆਂ ਵਾਰਾਂ ਗਾਉਣ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਭੈ-ਭੀਤ ਤੇ ਨਿਰਾਸ਼ ਹੋਏ ਸਿੱਖਾਂ ਵਿਚ ਨਵਾਂ ਜੋਸ਼ ਤੇ ਉਤਸ਼ਾਹ ਪੈਦਾ ਹੋਣਾ ਅਰੰਭ ਹੋਇਆ। ਉਨ੍ਹਾਂ ਨੂੰ ਅਹਿਸਾਸ ਹੋਣ ਲੱਗਾ ਕਿ ਧਾਰਮਿਕ ਫ਼ਰਜ਼ ਅਦਾ ਕਰਨ ਤੋਂ ਇਲਾਵਾ ਉਨ੍ਹਾਂ ਨੇ ਬਦੀ ਵਿਰੁੱਧ ਸੰਘਰਸ਼ ਵਿਚ ਨੈਤਿਕ ਜ਼ਿੰਮੇਵਾਰੀਆਂ ਵੀ ਨਿਭਾਉਣੀਆਂ ਹਨ। ਇੰਞ ਸ੍ਰੀ ਅਕਾਲ ਤਖਤ ਸਾਹਿਬ ਦਾ ਨਿਰਮਾਣ ਤੇ ਇਸ ਦੀਆਂ ਪਰੰਪਰਾਵਾਂ ਨੇ ਸਿੱਖ ਪੰਥ ਦੇ ਆਤਮ-ਵਿਸ਼ਵਾਸ ਨੂੰ ਮੁੜ ਬਹਾਲ ਕਰਨ ਲਈ ਬੜੀ ਅਹਿਮ ਭੂਮਿਕਾ ਨਿਭਾਈ। ਉਲੇਖਨੀਜ ਹੈ ਕਿ ਸੰਕਟਕਾਲੀਨ ਸਥਿਤੀ ਵਿਚ ਸਿੱਖ ਪੰਥ ਦੇ ਮਨੋਬਲ ਨੂੰ ਉਸਾਰਨ ਵਿਚ ਸ੍ਰੀ ਅਕਾਲ ਤਖਤ ਸਾਹਿਬ ਹਮੇਸ਼ਾਂ ਹੀ ਪ੍ਰਮੁੱਖ ਪ੍ਰੇਰਨਾ-ਸ੍ਰੋਤ ਵਜੋਂ ਭੂਮਿਕਾ ਨਿਭਾਉਂਦਾ ਹੈ।

ਮੀਰੀ-ਪੀਰੀ ਦੀ ਨੀਤੀ ਅਨੁਸਾਰ ਸਿੱਖ-ਪੰਥ ਨੂੰ ਸੈਨਿਕ ਸ਼ਕਤੀ ਵਿਚ ਜਥੇਬੰਦ ਕਰਨਾ ਜ਼ਰੂਰੀ ਸੀ ਤੇ ਇਸ ਉਦੇਸ਼ ਲਈ ਸੈਨਿਕ ਸਾਧਨਾਂ ਦੀ ਆਵਸ਼ਕਤਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਦੇਸ਼ਾਂ-ਦੇਸ਼ਾਂਤਰਾਂ ਦੀਆਂ ਸਿੱਖ ਸੰਗਤਾਂ ਨੂੰ ਹੁਕਮਨਾਮੇ ਜਾਰੀ ਕੀਤੇ ਕਿ ਗੁਰੂ-ਦਰਬਾਰ ਵਿਚ ਧਨ ਦੀ ਬਜਾਇ ਸ਼ਸਤਰ ਤੇ ਘੋੜੇ ਭੇਟਾ ਕੀਤੇ ਜਾਣ। ਹੁਕਮ ਹੋਇਆ ਕਿ ਜੋ ਸਿੱਖ ਵਧੀਆ ਹਥਿਆਰ ਤੇ ਉੱਤਮ ਨਸਲ ਦੇ ਘੋੜੇ ਲੈ ਕੇ ਆਵੇਗਾ ਉਹ ਗੁਰੂ ਦੀ ਕਿਰਪਾ ਦਾ ਵਿਸ਼ੇਸ਼ ਪਾਤਰ ਹੋਵੇਗਾ। ਸਿੱਖ ਪੰਥ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੂੰ ਆਪਣੇ ਧਰਮ ਵਿਚ ਦਖ਼ਲ-ਅੰਦਾਜ਼ੀ ਤੇ ਬੇਇਨਸਾਫ਼ੀ ਸਮਝਦਾ ਸੀ। ਸਿੱਖਾਂ ਨੇ ਇਹ ਮਹਿਸੂਸ ਕਰ

ਲਿਆ ਸੀ ਕਿ ਮੁਗ਼ਲ ਸਰਕਾਰ ਦੇ ਜ਼ੁਲਮ ਤੇ ਅਤਿਆਚਾਰਾਂ ਤੋਂ ਸਵੈ-ਰੱਖਿਆ ਤੇ ਬੇਇਨਸਾਫ਼ੀ ਵਿਰੁੱਧ ਸੰਘਰਸ਼ ਲਈ ਸੈਨਿਕ ਸਾਧਨਾਂ ਦੀ ਵਰਤੋਂ ਜਾਇਜ਼ ਹੈ। ਫਲਸਰੂਪ ਸਿੱਖਾਂ ਨੇ ਮੁਗ਼ਲਾਂ ਤੋਂ ਸੁਰੱਖਿਆ ਦੀ ਉਮੀਦ ਛੱਡ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉੱਪਰ ਵਿਸ਼ਵਾਸ ਪ੍ਰਗਟ ਕਰਦਿਆਂ, ਸਿੱਖ-ਪੰਥ ਨੂੰ ਸੈਨਿਕ ਪੱਖੋਂ ਸਵੈ-ਨਿਰਭਰ ਬਣਾਉਣ ਲਈ ਆਪਣੀਆਂ ਸੇਵਾਵਾਂ ਅਰਪਣ ਕਰਨੀਆਂ ਸ਼ੁਰੂ ਕਰ ਦਿੱਤੀਆਂ। ਥੋੜ੍ਹੇ ਦਿਨਾਂ ਵਿਚ ਹੀ ਮਾਝੇ, ਮਾਲਵੇ ਤੇ ਦੁਆਬੇ ਵਿੱਚੋਂ ੪੦੦ ਸੂਰਬੀਰ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਹਾਜ਼ਰ ਹੋ ਗਏ। ਜੰਗੀ ਸਾਜ਼ੋ-ਸਾਮਾਨ ਵੀ ਨਾਲੋ-ਨਾਲ ਇਕੱਠਾ ਹੋਣਾ ਸ਼ੁਰੂ ਹੋ ਗਿਆ। ਗੁਰੂ ਸਾਹਿਬ ਨੇ ਸਿੱਖ ਸੈਨਿਕਾਂ ਨੂੰ ਸੌ-ਸੌ ਦੇ ਜਥਿਆਂ ਵਿਚ ਸੰਗਠਿਤ ਕਰ ਕੇ ਹਰੇਕ ਉੱਪਰ ਇੱਕ-ਇੱਕ ਜਥੇਦਾਰ ਨਿਯੁਕਤ ਕਰ ਦਿੱਤਾ। ਸਿੱਖ ਸੈਨਿਕਾਂ ਨੂੰ ਗੁਰੂ ਸਾਹਿਬ ਵੱਲੋਂ ਇੱਕ-ਇੱਕ ਘੋੜਾ ਤੇ ਹਥਿਆਰ ਬਖ਼ਸ਼ਿਸ਼ ਕੀਤੇ ਗਏ। ਇਸ ਤਰ੍ਹਾਂ ਸਿੱਖ ਪੰਥ ਦਾ ਮੁੱਢਲਾ ਸੈਨਿਕ ਪ੍ਰਬੰਧ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਹੋਂਦ ਵਿਚ ਆਇਆ।

ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਬਾਦਸ਼ਾਹਾਂ ਦੀ ਤਰ੍ਹਾਂ ੫੨ ਅੰਗ-ਰੱਖਿਅਕਾਂ ਦੀ ਇਕ ਸੈਨਿਕ ਟੁਕੜੀ ਸੇਵਾ ਵਿਚ ਹਮੇਸ਼ਾਂ ਸਾਵਧਾਨ ਰਹਿੰਦੀ ਸੀ। *ਦਬਿਸਤਾਨਿ-ਮਜ਼ਾਹਿਬ* ਦੇ ਲੇਖਕ ਅਨੁਸਾਰ: "ਗੁਰੂ ਹਰਿਗੋਬਿੰਦ ਜੀ ਦੀ ਫੌਜ ਵਿਚ ਉਸ ਸਮੇਂ ੭੦੦ ਘੋੜੇ, ੩੦੦ ਘੋੜ ਸਵਾਰ ਤੇ ੬੦ ਤੋਪਚੀ ਸਨ। ਗੁਰੂ ਸਾਹਿਬ ਨੇ ਆਪਣੀ ਸੈਨਿਕ ਸ਼ਕਤੀ ਨੂੰ ਸੰਗਠਿਤ ਕਰਨ ਲਈ ਧਾਰਮਿਕ ਪੱਖਪਾਤ ਤੋਂ ਉੱਪਰ ਉੱਠ ਕੇ ਮੁਸਲਿਮ ਸੈਨਿਕਾਂ ਨੂੰ ਵੀ ਆਪਣੀ ਸੈਨਾ ਵਿਚ ਭਰਤੀ ਕੀਤਾ। ਜਿਹੜਾ ਵੀ ਕੋਈ ਮੁਗ਼ਲ ਕਿਸੇ ਹੋਰ ਥਾਂ ਤੋਂ ਕੱਢਿਆ ਜਾਂਦਾ ਸੀ, ਉਹ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਆ ਕੇ ਪਨਾਹ ਲੈ ਲੈਂਦਾ ਸੀ। ਕਥਿਤ ਦਲਿਤ ਵਰਗ ਨਾਲ ਸੰਬੰਧਿਤ ਸਿੱਖ ਜਿਨ੍ਹਾਂ ਨੂੰ ਹਾਕਮ ਸ਼੍ਰੇਣੀ ਗੰਵਾਰ ਸਮਝ ਕੇ ਸੈਨਿਕ ਪੇਸ਼ੇ ਦੇ ਯੋਗ ਨਹੀਂ ਸੀ ਸਮਝਦੀ, ਉਹ ਸਿੱਖ ਸੈਨਾ ਵਿਚ ਸ਼ਾਮਲ ਹੋਣ ਲੱਗੇ।" ਮੁੱਖ ਤੌਰ 'ਤੇ ਸਿੱਖਾਂ ਨੇ ਧਾਰਮਿਕ ਜਜ਼ਬੇ ਅਧੀਨ ਸਵੈ-ਇੱਛਾ ਅਨੁਸਾਰ ਬਿਨਾਂ ਕਿਸੇ ਉਜਰਤ ਦੇ ਸੈਨਿਕ ਸੇਵਾਵਾਂ ਅਰਪਣ ਕੀਤੀਆਂ ਸਨ ਪਰ ਮੁਸਲਿਮ ਤੇ ਪਠਾਨ ਸੈਨਿਕਾਂ ਨੂੰ ਤਨਖਾਹ ਉੱਪਰ ਭਰਤੀ ਕੀਤਾ ਗਿਆ ਸੀ। ਸੈਨਿਕ ਪੱਖੋਂ ਸ੍ਰੀ ਅੰਮ੍ਰਿਤਸਰ ਦੀ ਹਿਫ਼ਾਜ਼ਤ ਲਈ ਲੋਹਗੜ੍ਹ ਕਿਲ੍ਹੇ ਦੀ ਉਸਾਰੀ ਦੇ ਪ੍ਰਬੰਧ ਕੀਤੇ ਗਏ।

ਸੈਨਿਕ ਸਾਧਨ ਮੁਹੱਈਆ ਕਰਨ ਤੋਂ ਇਲਾਵਾ ਸਿੱਖਾਂ ਲਈ ਮਾਨਸਿਕ ਤੌਰ 'ਤੇ ਸੈਨਿਕ ਸੰਘਰਸ਼ ਵਿਚ ਸ਼ਾਮਲ ਹੋਣ, ਜੰਗਜੂ ਸੁਭਾਅ ਤੇ ਸੈਨਿਕ ਸਿਖਲਾਈ ਦੇ ਅਵਸਰ ਪੈਦਾ ਕਰਨ ਦੀ ਵੀ ਆਵਸ਼ਕਤਾ ਸੀ। ਇਸ ਉਦੇਸ਼ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਜੰਗੀ ਖੇਡਾਂ ਦੇ ਕਰਤੱਬ ਦਿਖਾਉਣ ਦੀ ਪ੍ਰਥਾ ਚਲਾਈ। ਧਾਰਮਿਕ ਕਾਰਜਾਂ ਤੋਂ ਵਿਹਲੇ ਹੋ ਕੇ ਸ਼ਿਕਾਰ

ਖੇਡਣਾ ਸ਼ੁਰੂ ਕੀਤਾ। ਇਸ ਉਦੇਸ਼ ਲਈ ਚੰਗੀ ਨਸਲ ਦੇ ਘੋੜੇ, ਕੁੱਤੇ ਤੇ ਬਾਜ਼ ਪਾਲਣੇ ਅਰੰਭ ਕੀਤੇ। ਜੰਗੀ ਖੇਡਾਂ ਤੇ ਸ਼ਿਕਾਰ ਦੀ ਪਰਪਾਟੀ ਨੇ ਸਿੱਖਾਂ ਨੂੰ ਸਰੀਰਿਕ ਤੌਰ 'ਤੇ ਰਿਸ਼ਟ-ਪੁਸ਼ਟ ਬਣਾਉਣ ਤੋਂ ਇਲਾਵਾ ਜੰਗੀ ਮਸ਼ਕਾਂ ਤੇ ਸੈਨਿਕ ਸਿਖਲਾਈ ਦਾ ਮਾਹੌਲ ਪੈਦਾ ਕੀਤਾ। ਇਨ੍ਹਾਂ ਰਵਾਇਤਾਂ ਨਾਲ ਭਾਰਤੀ ਸਮਾਜ ਉੱਪਰ ਅਹਿੰਸਾ ਦੇ ਅੰਧ-ਵਿਸ਼ਵਾਸ ਕਾਰਨ ਪਏ ਬੁਰੇ ਪ੍ਰਭਾਵ ਨੂੰ ਦੂਰ ਕਰ ਕੇ ਸਿੱਖਾਂ ਵਿਚ ਆਤਮ-ਵਿਸ਼ਵਾਸ ਪੈਦਾ ਕਰ ਕੇ ਜੁਝਾਰੂ ਭਾਵਨਾ ਪੈਦਾ ਕਰਨੀ ਆਸਾਨ ਹੋ ਗਈ।

ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਮੀਰੀ-ਪੀਰੀ ਦੀ ਨੀਤੀ ਅਨੁਸਾਰ ਅਰੰਭ ਕੀਤੀ ਮਰਯਾਦਾ ਤੋਂ ਸਿੱਖਾਂ ਨੂੰ ਇਹ ਯਕੀਨ ਹੋ ਗਿਆ ਕਿ ਉਨ੍ਹਾਂ ਨੇ ਸਿੱਖ ਪੰਥ ਨੂੰ ਮੁਗ਼ਲ ਸਰਕਾਰ ਦੇ ਜ਼ੁਲਮ ਤੋਂ ਬਚਾਉਣ ਲਈ ਸੈਨਿਕ ਸੇਵਾਵਾਂ ਵੀ ਧਾਰਮਿਕ ਫ਼ਰਜ਼ ਵਜੋਂ ਅਦਾ ਕਰਨੀਆਂ ਹਨ। ਸਹਿਜੇ-ਸਹਿਜੇ ਸਿੱਖਾਂ ਵਿਚ ਸਵੈ-ਰੱਖਿਆ ਹਿਤ ਸੈਨਿਕ ਸੰਘਰਸ਼ ਦੀ ਭਾਵਨਾ ਉਤਪੰਨ ਹੋ ਗਈ। ਫਲਸਰੂਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਮੁਗ਼ਲ ਸਰਕਾਰ ਨਾਲ ਟੱਕਰ ਲੈਣ ਲਈ ਸੈਨਿਕ ਜਥੇਬੰਦੀ ਕਾਇਮ ਹੋ ਗਈ। ਅਸਲ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਮੁੱਚੇ ਮਾਹੌਲ ਨੇ ਸਿੱਖ ਪੰਥ ਵਿਚ ਬੀਰਤਾ ਤੇ ਅਣਖ ਦੀ ਰੌਅ ਪ੍ਰਜ੍ਵਲਿਤ ਕਰ ਦਿੱਤੀ ਸੀ। ਇਸ ਸਮੇਂ ਸਿੱਖ ਪੰਥ ਵਿਚ ਪੈਦਾ ਹੋਈ ਬੀਰਤਾ ਦਾ ਉਦੇਸ਼ ਕਿਸੇ ਨੂੰ ਮਾਰਨਾ ਜਾਂ ਕਤਲ ਕਰਨਾ ਨਹੀਂ ਸੀ ਬਲਕਿ ਚਾਈਂ-ਚਾਈਂ ਆਪਣਾ ਆਪ ਕੁਰਬਾਨ ਕਰਨਾ ਸੀ। ਸਿੱਖ ਪੰਥ ਦੇ ਧਾਰਮਿਕ-ਸਮਾਜਿਕ ਜੀਵਨ ਵਿੱਚੋਂ ਅਜਿਹੀ ਨਵੀਂ ਸਮਾਜਿਕ ਪ੍ਰਣਾਲੀ ਹੋਂਦ ਵਿਚ ਆਈ ਜਿਸ ਦਾ ਮੰਤਵ ਰਾਜ ਸਥਾਪਿਤ ਕਰਨ ਦਾ ਲਾਲਚ ਨਹੀਂ ਸੀ ਬਲਕਿ ਆਪਣੇ ਪਿਆਰੇ (ਗੁਰੂ) ਲਈ ਮਰ-ਮਿਟਣ ਦੀ ਪਵਿੱਤਰ ਭਾਵਨਾ ਸੀ। ਨਿਰਸੰਦੇਹ ਸਿੱਖਾਂ ਨੇ ਆਪਣੇ ਧਰਮ ਦੀ ਪਵਿੱਤਰਤਾ ਤੇ ਰਾਖੀ ਲਈ ਇਤਿਹਾਸ ਵਿਚ ਬਹਾਦਰੀ ਦੇ ਦਿਲ ਨੂੰ ਕੰਬਾਅ ਦੇਣ ਵਾਲੇ ਕਈ ਲਾਸਾਨੀ ਕਾਰਨਾਮੇ ਕਰ ਵਿਖਾਏ ਹਨ। ਅਸਲ ਵਿਚ ਸਿੱਖ ਪੰਥ ਵਿਚ ਬਹਾਦਰੀ ਤੇ ਕੁਰਬਾਨੀ ਦੀਆਂ ਰਵਾਇਤਾਂ ਸਥਾਪਿਤ ਕਰਨ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਬੜਾ ਅਹਿਮ ਯੋਗਦਾਨ ਰਿਹਾ ਹੈ। ਸਿੱਖ ਪੰਥ ਵਿਚ ਬਦੀ ਤੇ ਬੇਇਨਸਾਫ਼ੀ ਵਿਰੁੱਧ ਸੈਨਿਕ ਸੰਘਰਸ਼ ਦੀ ਜਾਇਜ਼-ਕਰਾਰੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਫ਼ਲਸਫ਼ੇ ਵਿੱਚੋਂ ਹੀ ਲੱਭੀ ਜਾ ਸਕਦੀ ਹੈ। ਸਿੱਖ-ਪੰਥ ਦੇ ਸੈਨਿਕ ਪ੍ਰਬੰਧ ਦਾ ਇਤਿਹਾਸ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਬੜਾ ਗਹਿਰਾ ਸੰਬੰਧ ਰੱਖਦਾ ਹੈ ਕਿਉਂਕਿ ਇਹ ਸੰਸਥਾ ਹਮੇਸ਼ਾਂ ਹੀ ਸਿੱਖ ਸੈਨਿਕਾਂ ਲਈ ਬਹੁਤ ਵੱਡੀ ਪ੍ਰੇਰਨਾ-ਸ੍ਰੋਤ ਰਹੀ ਹੈ।



# ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਪ੍ਰਭਾਵਿਤ ਸਾਈਂ ਮੀਆਂ ਮੀਰ ਜੀ

*-ਸ. ਸੰਪੂਰਨ ਸਿੰਘ**

ਸਿੱਖ ਇਤਿਹਾਸ ਵਿਚ ਸਾਈਂ ਮੀਆਂ ਮੀਰ ਜੀ ਦਾ ਨਾਂ ਜਿਤਨਾ ਉਜਾਗਰ ਹੈ, ਉਤਨਾ ਹੀ ਘੱਟ ਸਿੱਖ ਜਗਤ ਉਨ੍ਹਾਂ ਬਾਰੇ ਜਾਣਦਾ ਹੈ। ਇੱਕ-ਦੋ ਪ੍ਰਚਲਿਤ ਸਾਖੀਆਂ ਤੋਂ ਇਲਾਵਾ ਸ਼ਾਇਦ ਕਿਸੇ ਨੇ ਉਸ ਮਹਾਨ ਸ਼ਖ਼ਸੀਅਤ ਬਾਰੇ ਹੋਰ ਕੁਝ ਵੀ ਨਹੀਂ ਸੁਣਿਆ। ਇਹ ਜਾਣ ਕੇ ਸਭ ਨੂੰ ਹੈਰਾਨਗੀ ਭਰੀ ਖੁਸ਼ੀ ਹੋਵੇਗੀ ਕਿ ਸਾਈਂ ਮੀਆਂ ਮੀਰ ਜੀ ਨਾ ਸਿਰਫ ਮੁਸਲਮਾਨਾਂ ਦੇ ਪੀਰ, ਗੁਰੂ ਸਾਹਿਬਾਨ ਦੇ ਪਰਮ ਮਿੱਤਰ, ਅਕਬਰ ਜਹਾਂਗੀਰ, ਨੂਰ ਜਹਾਨ, ਸ਼ਾਹਜਹਾਨ ਤੇ ਦਾਰਾ ਸ਼ਿਕੋਹ ਦੇ ਮੁਰਸ਼ਦ ਸਨ, ਸਗੋਂ ਇਕ ਐਸੇ ਵਿਅਕਤੀ ਸਨ, ਜਿਨ੍ਹਾਂ ਦੀ ਸ਼ਖ਼ਸੀਅਤ ਨੇ ਪੰਜਾਬ ਅਤੇ ਦਿੱਲੀ ਉੱਤੇ ਡੂੰਘੀ ਤੇ ਅਮਿੱਟ ਛਾਪ ਲਾਈ ਸੀ।

ਆਪ ਦਾ ਜਨਮ ਕ਼ਾਜ਼ੀ ਹਜ਼ਰਤ ਸ਼ਾਹੀਨ ਦਿੱਤਾ ਜੀ ਦੇ ਘਰ ੧੫੫੦ ਈ: ਵਿਚ ਸੀਸਤਾਨ ਸ਼ਹਿਰ ਵਿਚ ਹੋਇਆ। ਸਿੰਧ ਇਲਾਕੇ ਵਿਚ ਸੀਸਤਾਨ ਬਖ਼ਰ ਦੇ ਨੇੜੇ ਇਕ ਬਹੁਤ ਹੀ ਵੱਡੀ ਮੰਡੀ ਸੀ। ਆਪ ਦੇ ਤਿੰਨ ਭਰਾ ਕਾਜ਼ੀ ਬੋਲਣ, ਕਾਜ਼ੀ ਉਸਮਾਨ, ਕਾਜ਼ੀ ਤਾਹਿਰ ਸਨ। ਆਪ ਦੀਆਂ ਦੋ ਭੈਣਾਂ ਜਲਾਲ ਤੇ ਜਮਾਲ ਵੀ ਸਨ।

ਆਪ ਦੇ ਵਾਲਿਦ ਨੇ ਆਪ ਲਈ ਇਕ ਅੱਛੇ ਉਸਤਾਦ ਦੀ ਚੋਣ ਕੀਤੀ। ਉਹ ਚਾਹੁੰਦੇ ਸੀ ਕਿ ਰੂਹਾਨੀਅਤ ਦੀ ਤਾਲੀਮ ਨਾਲ ਮੀਰ ਜੀ ਮਾਲਾ-ਮਾਲ ਹੋ ਜਾਣ। ਉਸ ਜ਼ਮਾਨੇ ਵਿਚ ਸ਼ਾਇਦ ਲੋਕ ਜ਼ਿਆਦਾ ਇਮਾਨਦਾਰ ਹੁੰਦੇ ਸਨ। ਆਪ ਦੇ ਉਸਤਾਦ ਨੇ ਆਪ ਨੂੰ ਕੁਝ ਕੁ ਸਾਲ ਪੜ੍ਹਾਇਆ ਤੇ ਉਹ ਜੋ ਕੁਝ ਵੀ ਜਾਣਦੇਂ ਸਨ ਉਨ੍ਹਾਂ ਨੇ ਸਾਈਂ ਮੀਆਂ ਮੀਰ ਜੀ ਨੂੰ ਸਿਖਾ ਦਿੱਤਾ, ਪਰ ਇਕ ਐਸੀ ਘੜੀ ਆ ਗਈ ਜਦ ਸਾਈਂ ਮੀਆਂ ਮੀਰ ਜੀ ਨੇ ਉਹ ਸਭ ਕੁਝ ਜਾਣ ਲਿਆ ਜੋ ਉਸ ਦਾ ਉਸਤਾਦ ਜਾਣਦਾ ਸੀ ਤਾਂ ਫਿਰ ਆਪ ਦੇ ਉਸਤਾਦ ਨੇ ਕਿਹਾ ਕਿ "ਜੋ ਕੁਝ ਮੈਂ ਜਾਣਦਾ ਹਾਂ ਮੈਂ ਤੈਨੂੰ ਦੱਸ ਦਿੱਤਾ ਹੈ, ਹੋਰ ਜਾਣਕਾਰੀ ਲਈ ਤੈਨੂੰ ਕੋਈ ਹੋਰ ਉਸਤਾਦ ਲੱਭਣਾ ਪਵੇਗਾ।"

ਸਾਈਂ ਮੀਆਂ ਮੀਰ ਜੀ ਕਿਸੇ ਹੋਰ ਉਸਤਾਦ ਪਾਸ ਚਲੇ ਗਏ। ਇਸ ਤਰ੍ਹਾਂ ਆਪ ਨੂੰ ਕਈ ਉਸਤਾਦ ਬਦਲਣੇ ਪਏ। ਉਨ੍ਹਾਂ ਦੇ ਆਖਰੀ ਉਸਤਾਦ 'ਖਵਾਜਾ ਖਿਜਰ' ਸੀ। ਦੀਨਿਆਤ ਤੇ ਫ਼ਲਸਫ਼ੇ ਵਿਚ ਆਪ ਦਾ ਕੋਈ ਸਾਨੀ ਨਹੀਂ ਸੀ। ਸਾਈਂ ਮੀਆਂ ਮੀਰ ਜੀ ਖਵਾਜਾ ਸਾਹਿਬ ਪਾਸ ਪੜ੍ਹਨ ਲੱਗ ਗਏ। ਜੋ ਖਵਾਜਾ ਜੀ

* J.B. Documentations 4th Stadium Road, YPS Markeet, Patiala. Mob. 94179-24009

ਕਹਿੰਦੇ, ਆਪ ਕਰਦੇ। ਅੰਤ ਇਕ ਘੜੀ ਆ ਗਈ ਕਿ ਜਿੱਥੇ ਤਕ ਖਵਾਜਾ ਖਿਜਰ ਦੀ ਜਾਣਕਾਰੀ ਸੀ, ਉੱਥੇ ਹੀ ਸਾਈਂ ਮੀਆਂ ਮੀਰ ਜੀ ਵੀ ਪਹੁੰਚ ਗਏ। ਖਵਾਜਾ ਜੀ ਆਪ ਜੀ ਨਾਲ ਬਹੁਤ ਖੁਸ਼ ਹੋਏ। ਆਪ ਨੂੰ ਗਲ ਨਾਲ ਲਗਾ ਲਿਆ ਤੇ ਕਿਹਾ, "ਮੀਰ ਜੀ ਆਪ ਉਹ ਸਭ ਕੁਝ ਜਾਣ ਗਏ ਹੋ ਜੋ ਮੈਂ ਜਾਣਦਾ ਹਾਂ।" ਪਰ ਸਾਈਂ ਮੀਆਂ ਮੀਰ ਜੀ ਨੇ ਕਿਹਾ ਕਿ "ਮੇਰੀ ਅਜੇ ਤ੍ਰਿਪਤੀ ਨਹੀਂ ਹੋਈ। ਮੈਂ ਰਹੱਸਵਾਦ ਦੇ ਹਰ ਸਬਕ ਨੂੰ ਪੜ੍ਹਨਾ ਚਾਹੁੰਦਾ ਹਾਂ। ਤੁਸੀਂ ਮੈਨੂੰ ਕਿਸੇ ਐਸੇ ਕਾਮਲ ਮੁਰਸ਼ਦ ਦੀ ਦੱਸ ਪਾਉ ਜਿਸ ਪਾਸ ਮੈਂ ਬਾਕੀ ਦੀ ਉਮਰ ਗੁਜ਼ਾਰ ਸਕਾਂ।" ਰੂਹਾਨੀਅਤ ਵੱਲ ਇਹੋ ਜਿਹਾ ਅਸੀਮ ਜਜ਼ਬਾ ਤੇ ਪਿਆਰ ਵੇਖ ਖਵਾਜਾ ਜੀ ਨੇ ਆਪ ਨੂੰ ਮੌਲਾਨਾ ਸੱਯਦ ਅਲਾਹ ਦੇ ਪਾਸ ਚਿੱਠੀ ਦੇ ਕੇ ਲਾਹੌਰ ਭੇਜਿਆ ਤੇ ਆਪ ਨੂੰ ਤਾਕੀਦ ਕੀਤੀ ਕਿ ਮੌਲਾਨਾ ਸਾਹਿਬ ਦੇ ਕਦਮਾਂ ਵਿਚ ਜਾ ਗਿੜਗੜਾਉ। ਉਹ ਤੁਹਾਨੂੰ ਦੀਨਿਆਤ ਇਲਮ ਨਾਲ ਮਾਲਾ-ਮਾਲ ਕਰਨਗੇ।

ਉਸ ਵਕਤ ਸਾਈਂ ਮੀਆਂ ਮੀਰ ਜੀ ਦੇ ਸਿਰ ਤੋਂ ਪਿਤਾ ਦਾ ਸਾਇਆ ਉੱਠ ਚੁੱਕਾ ਸੀ। ਆਪ ਦੀ ਮਾਤਾ ਨੇ ਖੁਸ਼ੀ-ਖੁਸ਼ੀ ਆਪ ਨੂੰ ਵਿਦਾ ਕੀਤਾ। ਵਿਦਾਇਗੀ ਦੇ ਵਕਤ ਖਵਾਜਾ ਸਾਹਿਬ ਨੇ ਆਪਣੀ ਸ਼ਫਕਤ ਨਾਲ ਆਪ ਨੂੰ ਨਿਵਾਜਿਆ।

ਲਾਹੌਰ ਪਹੁੰਚਣ ਵੇਲੇ ਆਪ ਦੀ ਉਮਰ ੨੫ ਸਾਲ ਦੀ ਹੋ ਚੁੱਕੀ ਸੀ। ਮੌਲਾਨਾ ਸੱਯਦ ਅਲਾਹ ਨੇ ਆਪ ਨੂੰ ਆਪਣੀ ਸ਼ਾਗਿਰਦੀ ਵਿਚ ਕਬੂਲ ਕੀਤਾ। ਉਹ ਆਪ ਦੇ ਅੰਦਰਲੇ ਵਿਸ਼ੇਸ਼ ਗੁਣਾਂ ਨੂੰ ਬਹੁਤ ਜਲਦੀ ਭਾਂਪ ਗਏ। ਮੌਲਾਨਾ ਜੀ ਕਾਫ਼ਰ ਤੇ ਕੁਫ਼ਰ ਸ਼ਬਦ ਨੂੰ ਇਸਤੇਮਾਲ ਨਹੀਂ ਸੀ ਕਰਦੇ। ਸਾਈਂ ਮੀਆਂ ਮੀਰ ਜੀ ਨੂੰ ਐਸੀ ਤਾਲੀਮ ਦਿੱਤੀ ਕਿ ਉਨ੍ਹਾਂ ਨੂੰ ਕਾਦਰ ਤੇ ਉਸ ਦੀ ਕੁਦਰਤ ਨਾਲ ਰਜਵਾਂ ਪਿਆਰ ਹੋ ਗਿਆ। ਰੋਜ਼ਾਨਾ ਹੀ ਪੜ੍ਹਾਈ ਖਤਮ ਕਰ ਸਾਈਂ ਮੀਆਂ ਮੀਰ ਜੀ ਕਬਰਿਸਤਾਨ ਜਾਂ ਬਾਗਾਂ ਵਿਚ ਚਲੇ ਜਾਂਦੇ। ਘੱਟ ਖਾਣਾ, ਘੱਟ ਸੌਣਾ ਤੇ ਥੋੜਾ ਬੋਲਣਾ ਆਪ ਨੂੰ ਚੰਗਾ ਲੱਗਦਾ ਸੀ।

ਜਿਨ੍ਹਾਂ ਦਿਨਾਂ ਵਿਚ ਸਾਈਂ ਮੀਆਂ ਮੀਰ ਜੀ ਲਾਹੌਰ, ਮੌਲਾਨਾ ਸਾਹਿਬ ਪਾਸ ਪੜ੍ਹਦੇ ਸੀ, ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਸਿੱਖਾਂ ਦੇ ਚੌਥੇ ਗੁਰੂ ਦੇ ਤੌਰ 'ਤੇ ਸਿੱਖ ਸੰਗਤਾਂ ਦੀ ਅਗਵਾਈ ਕਰ ਰਹੇ ਸਨ। ਮੌਲਾਨਾ ਸਾਹਿਬ ਤੇ ਸਾਈਂ ਮੀਆਂ ਮੀਰ ਜੀ ਗੁਰੂ ਜੀ ਦੇ ਪ੍ਰਵਚਨ ਸੁਣਨ ਨੂੰ ਕਈ ਵਾਰ ਗਏ। ਉਹ ਗੁਰੂ ਜੀ ਦੇ ਪ੍ਰਵਚਨ ਸੁਣ ਕੇ ਗਦ-ਗਦ ਹੁੰਦੇ। ਸੰਗਤ ਵਿਚ ਜਾ ਕੇ ਉਨ੍ਹਾਂ ਨੂੰ ਰੂਹਾਨੀ ਖੁਸ਼ੀ ਹੁੰਦੀ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਸਾਈਂ ਮੀਆਂ ਮੀਰ ਜੀ ਦੀ ਭੇਂਟ ਹੋਈ ਤਾਂ ਸਿੱਖ ਸੰਪਰਦਾ ਤੇ ਸਿੱਖ ਮਰਯਾਦਾ ਨਾਲ ਆਪ ਦੀ ਭਲੀ-ਭਾਂਤ ਜਾਣਕਾਰੀ ਹੋ ਚੁੱਕੀ ਸੀ। ਸਾਈਂ ਮੀਆਂ ਮੀਰ ਜੀ ਕਾਦਯਾਨੀ School of Thoughts ਨਾਲ ਮੁਨਾਸਬਤ ਰੱਖਦੇ ਸੀ। ਕੱਟੜਤਾ ਇਨ੍ਹਾਂ ਵਿਚ ਨਾਮ-ਮਾਤਰ ਵੀ ਨਹੀਂ ਸੀ। ਰੱਬ ਨੂੰ ਪਾਉਣਾ ਉਸ ਦੇ

ਨਾਮ ਦਾ ਸਿਮਰਨ ਕਰਨਾ ਹੀ ਉਨ੍ਹਾਂ ਦਾ ਇੱਕੋ-ਇਕ ਮੰਤਵ ਸੀ। ਇਹੋ ਮੰਤਵ ਸਿੱਖ ਸੰਗਤਾਂ ਦਾ ਵੀ ਸੀ। ਕਹਿੰਦੇ ਹਨ ਕਿ ਹਮਖ਼ਿਆਲ ਲੋਕਾਂ ਦਾ ਇਕੱਠਾ ਹੋਣਾ ਸੁਭਾਵਕ ਹੀ ਹੁੰਦਾ ਹੈ।

ਸਾਂਝੇ ਵਿਚਾਰਾਂ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸਾਈਂ ਮੀਆਂ ਮੀਰ ਜੀ ਦੀ ਆਪਸੀ ਨੇੜਤਾ ਵਧਦੀ ਗਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਈਂ ਮੀਆਂ ਮੀਰ ਜੀ ਨੂੰ ਗਹਿਰ ਗੰਭੀਰ ਤੇ ਪੀਰਾਂ ਦਾ ਪੀਰ ਕਿਹਾ ਸੀ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਸੰਭਾਲੀ ਤਾਂ ਸਾਈਂ ਮੀਆਂ ਮੀਰ ਜੀ ਨੇ ਆਪ ਜੀ ਨੂੰ ਦਸਤਾਰ ਭੇਜੀ ਸੀ। ਉਸ ਤੋਂ ਬਾਅਦ ਤਾਂ ਸਾਈਂ ਮੀਆਂ ਮੀਰ ਜੀ ਦਾ ਸ੍ਰੀ ਅੰਮ੍ਰਿਤਸਰ ਆਉਣਾ-ਜਾਣਾ ਸ਼ੁਰੂ ਹੋ ਗਿਆ। ਸਿੱਖ ਇਤਿਹਾਸ ਅਨੁਸਾਰ ਇਨ੍ਹਾਂ ਦੋਹਾਂ ਸ਼ਖ਼ਸੀਅਤਾਂ ਵਿਚ (ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸਾਈਂ ਮੀਆਂ ਮੀਰ ਜੀ) ਲੰਮੇ ਸਮੇਂ ਤਕ ਧਰਮ ਚਰਚਾ ਹੁੰਦੀ ਰਹਿੰਦੀ ਸੀ। ਪ੍ਰਿੰ. ਸਤਿਬੀਰ ਸਿੰਘ ਜੀ ਅਨੁਸਾਰ ਇਕ ਵਾਰੀ ਬ੍ਰਹਮ ਗਿਆਨੀ ਦੀ ਅਠਵੀਂ ਅਸਟਪਦੀ ਉੱਪਰ ਕਈ ਦਿਨ ਚਰਚਾ ਹੁੰਦੀ ਰਹੀ। ਹਜ਼ਾਰਾਂ ਲੋਕ ਇਨ੍ਹਾਂ ਮਹਾਂਪੁਰਖਾਂ ਦਾ ਧਰਮ ਨਾਲ ਪਿਆਰ ਵੇਖ ਕੇ ਪ੍ਰਸੰਨ ਤੇ ਗਦ-ਗਦ ਹੁੰਦੇ।

੧੫੮੮ ਈ: ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਸਰੋਵਰ ਦੇ ਐਨ ਵਿਚਕਾਰ ਅਨੋਖਾ ਸਾਂਝਾ, ਚਹੁੰ ਵਰਨਾਂ ਲਈ ਖੁੱਲ੍ਹਾ ਤੇ ਧਰਮਾਂ ਦਾ ਵਿਤਕਰਾ ਮੇਟਣ ਵਾਲਾ ਕੀਰਤਨ ਦਾ ਗੜ੍ਹ ਬਣਾਉਣ ਦਾ ਫੈਸਲਾ ਕੀਤਾ। ਇਹ ਇਕ ਅਨੋਖਾ ਖਿਆਲ ਸੀ। ਇਸ ਖਿਆਲ ਪਿੱਛੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੂਰ-ਦ੍ਰਿਸ਼ਟਤਾ ਦੀ ਦਾਦ ਦੇਣੀ ਪੈਂਦੀ ਹੈ। ਗੁਰੂ ਸਾਹਿਬ ਨੇ ਸਾਈਂ ਮੀਆਂ ਮੀਰ ਜੀ ਨੂੰ ਕਿਹਾ ਤਾਂ ਉਨ੍ਹਾਂ ਨੇ ਇਸ ਤਜਵੀਜ਼ ਨੂੰ ਖਿੜੇ ਮੱਥੇ ਪ੍ਰਵਾਨ ਕਰ ਕੇ ਇਸ ਅਸਥਾਨ ਦਾ ਨੀਂਹ-ਪੱਥਰ ਰੱਖਿਆ। ਸਾਈਂ ਮੀਆਂ ਮੀਰ ਜੀ ਕੀਰਤਨ ਦੇ ਬਹੁਤ ਹੀ ਪ੍ਰੇਮੀ ਸਨ। ਇਸ ਨਾਲ ਸਾਂਝਾਂ ਹੋਰ ਪੱਕੀਆਂ ਹੋ ਗਈਆਂ। ਸ੍ਰੀ ਹਰਿਮੰਦਰ ਸਾਹਿਬ, ਅਕਬਰ ਦੇ ਜ਼ਮਾਨੇ ਵਿਚ ਬਣਿਆ ਸੀ।

ਸਿੱਖ ਸੰਗਤਾਂ ਦੀ ਗਿਣਤੀ ਵਧ ਰਹੀ ਸੀ। ਰੋਜ਼ ਕੀਰਤਨ ਹੁੰਦਾ। ਲੋਕ ਹੁੰਮ-ਹੁੰਮਾ ਕੇ ਪਹੁੰਚਦੇ। ਰੋਜ਼ ਨਵੇਂ ਤੋਂ ਨਵੇਂ ਸ਼ਰਧਾਲੂ ਗੁਰਬਾਣੀ ਦੀ ਸ਼ਰਨ ਵਿਚ ਜੁੜਦੇ।

ਪਰ ਬਾਦਸ਼ਾਹ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਜਦ ਤਖ਼ਤ 'ਤੇ ਬੈਠਿਆ ਤਾਂ ਉਹ ਕੱਟੜਪੰਥੀ ਮੁਸਲਮਾਨਾਂ ਦੀ ਖੁਸ਼ੀ ਚਾਹੁੰਦਾ ਸੀ। ਅਕਬਰ ਕੱਟੜ ਪੰਥੀਆਂ ਦੀ ਚੱਲਣ ਨਹੀਂ ਸੀ ਦਿੰਦਾ। ਉਹ ਖੁੱਲ੍ਹੇ ਵਿਚਾਰਾਂ ਦਾ ਸੀ। ਜਹਾਂਗੀਰ ਦੀਨੀ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਤੇ ਉਨ੍ਹਾਂ ਉੱਤੇ ਇਹ ਪ੍ਰਗਟ ਕਰਨ ਲਈ ਕਿ ਇਸਲਾਮ ਦਾ ਰਾਖਾ ਹੁਣ ਤਖ਼ਤ ਉੱਤੇ ਬੈਠਾ ਹੈ, ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੁਕਮ ਜਾਰੀ ਕਰ ਦਿੱਤੇ। ਸਾਈਂ ਮੀਆਂ ਮੀਰ ਜੀ ਨੇ ਉਦੋਂ ਬਹੁਤ

ਕੋਸ਼ਿਸ਼ ਕੀਤੀ ਕਿ ਸਾਕਾ ਟਲ ਜਾਵੇ ਪਰ ਧਾਰਮਿਕ ਜੋਸ਼ ਵਿਚ ਅੰਨ੍ਹੇ ਹੋਏ ਜਹਾਂਗੀਰ ਨੇ ਇਕ ਨਾ ਸੁਣੀ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹਾਦਤ ਦਾ ਸਾਈਂ ਮੀਆਂ ਮੀਰ ਜੀ ਨੂੰ ਬਹੁਤ ਹੀ ਦੁੱਖ ਹੋਇਆ।

ਜੋ ਕੁਝ ਅਕਬਰ ਦੇ ਜ਼ਮਾਨੇ ਵਿਚ ਨਹੀਂ ਸੀ ਹੋ ਸਕਦਾ ਉਹ ਕੱਟੜਪੰਥੀਆਂ ਨੇ ਜਹਾਂਗੀਰ ਦੀ ਬਾਦਸ਼ਾਹਤ ਵੇਲੇ ਕਰਵਾ ਲਿਆ। ਮਨ ਹੀ ਮਨ ਵਿਚ ਸਾਈਂ ਮੀਆਂ ਮੀਰ ਜੀ ਬਾਰ-ਬਾਰ ਸੋਚਦੇ ਕਿ ਇਕ ਰੂਹਾਨੀ ਮੁਦੱਬਰ ਦੀ ਸ਼ਹਾਦਤ ਪਰ ਕਿਉਂ? ਉਨ੍ਹਾਂ ਦੇ ਦਿਲ ਅੰਦਰ ਇਹ ਖਲਸ਼ ਸਦਾ ਤੇ ਅੰਤ ਤਕ ਰਹੀ।

ਸਾਈਂ ਮੀਆਂ ਮੀਰ ਜ਼ੀ ਇਕ ਖ਼ੁਦਾ ਰਸੀਦਾ ਫ਼ਕੀਰ ਸਨ। ਦੁਨਿਆਵੀ ਖਾਹਿਸ਼ਾਂ ਤੋਂ ਬਹੁਤ ਦੂਰ ਸਨ। ਖੁਦ ਜਹਾਂਗੀਰ ਆਪਣੀ ਕਿਤਾਬ ਤੋਜ਼ਿਕੇ-ਜਹਾਂਗੀਰੀ ਵਿਚ ਲਿਖਦਾ ਹੈ ਕਿ, ਮੈਂ ਬਹੁਤ ਕੋਸ਼ਿਸ਼ ਕੀਤੀ ਕਿ ਸਾਈਂ ਮੀਆਂ ਮੀਰ ਕੋਈ ਭੇਟ ਸਵੀਕਾਰ ਕਰ ਲਵੇ ਪਰ ਮੈਂ ਬੜੀ ਮੁਸ਼ਕਿਲ ਨਾਲ ਇਕ ਮ੍ਰਿਗ ਛਾਲ ਭੇਟ ਕਰਨ ਵਿਚ ਕਾਮਯਾਬ ਹੋ ਸਕਿਆ। ਇਕ ਸਮੇਂ ਜਹਾਂਗੀਰ ਸਾਈਂ ਮੀਆਂ ਮੀਰ ਜੀ ਦੀ ਅਜ਼ਮਤ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਹ ਤਾਜ ਤਖਤ ਛੱਡ ਕੇ ਸੰਨਿਆਸ ਧਾਰਨ ਕਰਨ ਲਈ ਤਿਆਰ ਹੋ ਗਿਆ, ਪਰ ਸਾਈਂ ਮੀਆਂ ਮੀਰ ਜੀ ਨੇ ਉਸ ਨੂੰ ਐਸਾ ਕਰਨ ਤੋਂ ਰੋਕਿਆ। ਮੀਰ ਜੀ ਨੇ ਫ਼ਰਮਾਇਆ, "ਜਹਾਂਗੀਰ ਤੁਹਾਡੀ ਹਸਤੀ ਲੋਕ ਭਲਾਈ ਲਈ ਹੈ। ਤੁਹਾਡੇ ਇਨਸਾਫ਼ ਦੀ ਬਰਕਤ ਨਾਲ ਫ਼ਕੀਰ ਤਕ ਯਾਦ ਵਿਚ ਜੁੜੇ ਰਹਿੰਦੇ ਹਨ। ਲੋਕੀਂ ਸੁਖ ਨਾਲ ਕੰਮਾਂ ਵਿਚ ਲੱਗੇ ਹੋਏ ਹਨ। ਪਹਿਲਾਂ ਕੋਈ ਆਪਣੇ ਵਰਗਾ ਖਲਕਤ ਦੀ ਨਿਗਾਹਬਾਨੀ ਲਈ ਖੜਾ ਕਰ ਲਓ ਫਿਰ ਦੁਨੀਆਂ ਤਿਆਗਣ ਦਾ ਖਿਆਲ ਦਿਲ ਵਿਚ ਲੈ ਆਉਣਾ।" ਜਹਾਂਗੀਰ ਨੇ ਸਾਈਂ ਮੀਆਂ ਮੀਰ ਜੀ ਨੂੰ ਦੋ ਖ਼ਤ ਵੀ ਲਿਖੇ ਸਨ ਜਿਨ੍ਹਾਂ ਵਿਚ ਬਰਕਤਾਂ ਮੰਗੀਆਂ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਕਈ ਸਾਲ ਗੁਜ਼ਰ ਗਏ। ਜਹਾਂਗੀਰ ਦੀ ਕੱਟੜਪੰਥੀਆਂ ਵਾਲੀ ਸੋਚ ਵਿਚ ਵੀ ਕਾਫੀ ਤਬਦੀਲੀ ਆ ਚੁੱਕੀ ਸੀ। ਉਹ ਖੁੱਲ੍ਹੇ ਵਿਚਾਰਾਂ ਵਾਲਾ ਹੋ ਗਿਆ ਤੇ ਨੈਤਿਕਤਿਆਂ ਦੀ ਰਹਿਨੁਮਾਈ ਵਿਚ ਹੀ ਰਾਜਸੀ ਫੈਸਲੇ ਕਰਨ ਨੂੰ ਤਰਜੀਹ ਦੇਣ ਲੱਗ ਪਿਆ ਸੀ। ਇਕ ਵਾਰ ਸਾਈਂ ਮੀਆਂ ਮੀਰ ਜੀ ਤੋਂ ਪੁੱਜੇ ਹੋਏ ਪੁਰਸ਼ ਦੇ ਲੱਛਣ ਪੁੱਛੇ ਤਾਂ ਸਾਈਂ ਮੀਆਂ ਮੀਰ ਜੀ ਨੇ ਫ਼ਰਮਾਇਆ, "ਪੁੱਜਿਆ ਪੁਰਸ਼ ਉਹ ਹੈ ਜੋ ਵਾਸਨਾ ਨੂੰ ਰੋਕੇ, ਸੁਭਾਅ ਦਾ ਸ਼ੀਤਲ ਤੇ ਹਿਰਦੇ ਦਾ ਨਿਸ਼ਕਾਮ ਹੋਵੇ। ਸੁਹਜ ਹੀ ਸੁਹਜ ਉਸ ਦੀ ਵਰਤਣ ਹੋਵੇ।"

ਜਹਾਂਗੀਰ ਦਾ ਅਗਲਾ ਪ੍ਰਸ਼ਨ ਸੀ ਕਿ, "ਐਸਾ ਕੋਈ ਹੈ ਵੀ?" ਤਾਂ ਸਾਈਂ ਮੀਆਂ ਮੀਰ ਜੀ ਨੇ ਕਿਹਾ, "ਸ੍ਰੀ ਗੁਰੂ ਅਰਜਨ ਦੇਵ ਜੀ ਐਸੇ ਹੀ ਸਨ ਜਿਨ੍ਹਾਂ ਨੂੰ ਤੇਰੀਆਂ ਗਲਤ ਨੀਤੀਆਂ ਨੇ ਖਤਮ ਕਰਵਾ ਦਿੱਤਾ। ਹੁਣ ਉਨ੍ਹਾਂ ਦੀ ਥਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਹਨ।"

---

"ਮੈਨੂੰ ਤੁਸਾਂ ਉਦੋਂ ਕਿਉਂ ਨਾ ਦੱਸਿਆ?" ਜਹਾਂਗੀਰ ਨੇ ਕਿਹਾ।

"ਉਦੋਂ ਤੂੰ ਸੁਣਦਾ ਹੀ ਕਿੱਥੇ ਸੀ, ਮੈਂ ਕਿਸ ਨੂੰ ਦੱਸਦਾ?" ਮੀਰ ਜੀ ਨੇ ਜਵਾਬ ਵਿਚ ਫ਼ਰਮਾਇਆ। ਬਾਦਸ਼ਾਹ ਜਹਾਂਗੀਰ ਅਵਾਕ ਹੋ ਨਮਸਕਾਰ ਕਰ ਕੇ ਆਪਣੇ ਮਹਿਲਾਂ ਨੂੰ ਚਲਾ ਗਿਆ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਲਿਖਾਰੀ ਨੇ ਇਸ ਤਰ੍ਹਾਂ ਲਿਖਿਆ ਹੈ ਕਿ:

*ਨਹੀਂ ਪੀਰ ਫਿਗ ਬੋਲਜੋ ਗਯੋ।*
*ਕਰਿ ਬੰਦਨ ਘਰ ਆਵਤਿ ਭਯੋ॥*

ਉਸ ਤੋਂ ਬਾਅਦ ਜਦ ਤਕ ਜਹਾਂਗੀਰ ਤਖ਼ਤ 'ਤੇ ਰਿਹਾ, ਗੁਰੂ-ਘਰ ਵੱਲ ਸ਼ਰਧਾ ਹੀ ਰੱਖਦਾ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਸਾਈਂ ਮੀਆਂ ਮੀਰ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਵੀ ਪਹਿਲਾਂ ਵਰਗਾ ਸਤਿਕਾਰ ਤੇ ਹਿਤ ਕਾਇਮ ਰੱਖਿਆ।

ਜਦ ਸਾਈਂ ਮੀਆਂ ਮੀਰ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗ੍ਰਿਫ਼ਤਾਰੀ ਦਾ ਸੁਣਿਆ ਤਾਂ ਉਹ ਬਹੁਤ ਹੀ ਦੁਖੀ ਹੋਏ। ਆਪ ਤੁਰ ਕੇ ਦਿੱਲੀ ਗਏ ਤੇ ਪੀਰਾਂ ਫਕੀਰਾਂ ਤੇ ਵਲੀਆਂ ਨੂੰ ਇਕੱਠਾ ਕਰ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਅਜ਼ਮਤ ਤੇ ਵਡਿਆਈ ਬਾਰੇ ਜਹਾਂਗੀਰ ਨੂੰ ਦੱਸਿਆ। ਜਹਾਂਗੀਰ ਨੇ ਗੁਰੂ ਸਾਹਿਬ ਨੂੰ ਤੁਰੰਤ ਰਿਹਾਅ ਕਰਨ ਦੇ ਹੁਕਮ ਦੇ ਦਿੱਤੇ ਤੇ ਉਹ ਹੁਕਮ ਖੁਦ ਸਾਈਂ ਮੀਆਂ ਮੀਰ ਜੀ ਗਵਾਲੀਅਰ ਲੈ ਕੇ ਗਏ ਤੇ ਛੇਵੇਂ ਪਾਤਸ਼ਾਹ ਨੂੰ ਜੇਲ ਤੋਂ ਰਿਹਾਅ ਕਰਵਾ ਕੇ ਵਾਪਸ ਲਾਹੌਰ ਪਰਤੇ।

ਆਪਣੇ ਉਸਤਾਦ ਮੌਲਾਨਾ ਦੇ ਦੇਹਾਂਤ ਤੋਂ ਬਾਅਦ ਆਪ ਲਾਹੌਰ ਤੋਂ ਸਰਹਿੰਦ ਚਲੇ ਗਏ। ਸਰਹਿੰਦ ਵਿਚ ਸ਼ੇਖ ਅਹਿਮਦ ਸਰਹੰਦੀ ਦੀ ਸੰਗਤ ਕਰਨਾ ਚਾਹੁੰਦੇ ਸੀ ਤਾਂ ਕਿ ਉਨ੍ਹਾਂ ਤੋਂ ਰਹੱਸਵਾਦ ਬਾਬਤ ਹੋਰ ਡੂੰਘੀ ਜਾਣਕਾਰੀ ਹਾਸਲ ਕੀਤੀ ਜਾਵੇ। ਪਰ ਉਨ੍ਹਾਂ ਨੇ ਦੇਖਿਆ ਕਿ ਸ਼ੇਖ ਅਹਿਮਦ ਖੁੱਲ੍ਹੇ ਖਿਆਲਾਂ ਦਾ ਕੱਟੜ ਵੈਰੀ ਸੀ। ਉਹ ਪਿਛਾਂਹ-ਖਿੱਚੂ ਖਿਆਲਾਂ ਦਾ ਸੀ ਪਰ ਸਾਈਂ ਮੀਆਂ ਮੀਰ ਜੀ ਉਨ੍ਹਾਂ ਬੰਦਿਆਂ ਵਿੱਚੋਂ ਸਨ, ਜੋ ਧਰਮ ਦੇ ਮੁੱਢਲੇ ਅਸੂਲਾਂ ਦੇ ਤਿਆਗ ਤੋਂ ਬਿਨਾਂ ਦੂਜੇ ਮੱਤਾਂ ਦੇ ਵਿਰੁੱਧ ਸਾੜੇ ਨੂੰ ਬੰਦ ਕਰਨ ਦਾ ਉਪਰਾਲਾ ਕਰਦੇ ਸਨ। ਸਾਈਂ ਮੀਆਂ ਮੀਰ ਜੀ ਨੇ ਸਰਹਿੰਦ ਰਹਿਣਾ ਠੀਕ ਨਾ ਸਮਝਿਆ ਤੇ ਉਹ ਮੁੜ ਲਾਹੌਰ ਆ ਗਏ। ਸਰਹਿੰਦ ਜਾ ਕੇ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਕੱਟੜਪੰਥੀਆਂ ਦਾ ਸ਼ਾਹੀ ਦਰਬਾਰ ਵਿਚ ਕਾਫੀ ਦਬਦਬਾ ਹੈ। ਇਸ ਦੇ ਨਾਲ ਹੀ ਉਨ੍ਹਾਂ ਨੂੰ ਪੁਰਾਣੀ ਖਲਸ਼ ਚੇਤੇ ਆਉਂਦੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਰ ਕਿਉਂ?

ਸਾਈਂ ਮੀਆਂ ਮੀਰ ਜੀ ਨਿਮਰਤਾ ਦੀ ਮੂਰਤ ਸਨ ਤੇ ਦਿਖਾਵੇ ਨੂੰ ਸਦਾ ਨਿੰਦਦੇ ਸਨ। ਆਪਣੇ ਮਿੱਤਰਾਂ ਤੇ ਸੇਵਕਾਂ ਨੂੰ ਚੇਤਾਵਨੀ ਦਿੰਦੇ ਹੋਏ ਆਖਿਆ ਕਰਦੇ ਸਨ,

"ਦੇਖਿਓ ਮੇਰੀਆਂ ਹੱਡੀਆਂ ਨਾ ਵੇਚਣਾ, ਮੇਰੀ ਕਬਰ ਉੱਤੇ ਦੂਜਿਆਂ ਦੀ ਤਰ੍ਹਾਂ ਦੁਕਾਨ ਨਾ ਬਣਾ ਬੈਠਣਾ।"

ਇਕ ਵਾਰ ਜਹਾਂਗੀਰ ਨੂੰ ਆਪ ਨੇ ਰਾਜ ਦੇ ਪ੍ਰਬੰਧ ਬਾਰੇ ਚਰਚਾ ਕਰਦੇ ਹੋਏ ਕਿਹਾ ਸੀ, "ਸਰੀਰ ਦੀ ਹੋਂਦ ਕਾਇਮ ਰੱਖਣ ਲਈ ਰੋਟੀ ਇਕ ਮੁੱਖ ਲੋੜ ਹੈ, ਪਰ ਮਨੁੱਖ ਇਕੱਲਾ ਰੋਟੀ ਦੇ ਸਹਾਰੇ ਨਹੀਂ ਜਿਉਂਦਾ। ਰੂਹਾਨੀ ਮੰਗਾਂ ਉਸ ਉੱਪਰ ਭਾਰੀ ਹੋ ਜਾਂਦੀਆਂ ਹਨ ਤੇ ਇਨ੍ਹਾਂ ਦੀ ਲੋੜ ਸਰੀਰਿਕ ਮੰਗਾਂ ਨਾਲੋਂ ਵੀ ਬਹੁਤ ਵਧੇਰੇ ਹੋ ਜਾਂਦੀ ਹੈ। ਰੂਹਾਨੀ ਮੰਗਾਂ ਦੀ ਪੂਰਤੀ ਲਈ ਮਨੁੱਖ ਹਿੰਸਾ ਤੋਂ ਬਚਾਉ ਲੋੜਦਾ ਹੈ ਤੇ ਅਜਿਹਾ ਕਰਨਾ ਰਾਜੇ ਦੀ ਜ਼ਿੰਮੇਵਾਰੀ ਬਣਦੀ ਹੈ। 'ਇਬਨੇ ਅਰਬੀ' ਇਕ ਪਰਮਾਤਮਾ ਦਾ ਵਿਸ਼ਵਾਸੀ ਸੀ। ਉਸ ਨੂੰ ਯਕੀਨ ਸੀ ਕਿ ਧਾਰਮਿਕ ਵਿਸ਼ਵਾਸਾਂ ਦੇ ਸਾਰੇ ਰੂਪ ਸੱਚੇ ਹਨ। ਭਾਵੇਂ ਜਹਾਂਗੀਰ, ਸਾਈਂ ਮੀਆਂ ਮੀਰ ਜੀ ਦੀ ਸੰਗਤ ਵਿਚ ਬਹੁਤ ਸਮਾਂ ਗੁਜ਼ਾਰਨਾ ਚਾਹੁੰਦਾ ਸੀ ਪਰ ਸਾਈਂ ਮੀਆਂ ਮੀਰ ਜੀ ਦੀਆਂ ਨਜ਼ਰਾਂ ਵਿਚ ਜਹਾਂਗੀਰ ਨੂੰ ਉਹ ਅਜ਼ਮਤ ਨਾ ਮਿਲ ਸਕੀ ਜਿਸ ਦਾ ਉਹ ਮੁਤਲਾਸ਼ੀ ਸੀ। ਬਾਦਸ਼ਾਹ ਦੀਆਂ ਉਹ ਕਮਜ਼ੋਰ ਘੜੀਆਂ ਜਿਨ੍ਹਾਂ ਕਮਜ਼ੋਰ ਵਲਵਲਿਆਂ ਅੰਦਰ ਬਾਦਸ਼ਾਹ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੁਕਮ ਦਿੱਤੇ ਸਨ। ਇਤਿਹਾਸ ਇਸ ਗੱਲ ਦਾ ਗਵਾਹ ਹੈ ਅਤੇ ਪ੍ਰਿੰ. ਸਤਿਬੀਰ ਸਿੰਘ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ (ਆਪਣੀ ਕਿਤਾਬ ਪੁਰਾਤਨ ਇਤਿਹਾਸਿਕ ਜੀਵਨੀਆਂ ੧੯੮੫ ਵਿਚ ਪ੍ਰਕਾਸ਼ਿਤ) ਕਿ ਇਕ ਵਾਰ ਜਹਾਂਗੀਰ ਨੇ ਸਾਈਂ ਮੀਆਂ ਮੀਰ ਜੀ ਨੂੰ ਦਿੱਲੀ ਬੁਲਾਇਆ। ਕਈ ਧਰਮ ਚਰਚਾਵਾਂ ਹੋਈਆਂ। ਦਰਬਾਰ ਵਿਚ ਉਲਮਾਂ ਤੇ ਮੁਦੱਬਰ ਲੋਕ ਬੈਠੇ ਸਨ। ਜਦੋਂ ਆਪ ਮੁੜਨ ਲੱਗੇ ਤਾਂ ਅਜ਼ਮਤ ਤੇ ਅਦਬ ਵਜੋਂ ਸਾਰੇ ਦਰਬਾਰੀ ਖੜ੍ਹੇ ਹੋ ਗਏ। ਜਹਾਂਗੀਰ ਨੇ ਅਰਜ਼ ਕੀਤੀ ਕਿ ਉਹ ਕੁਝ ਮੰਗਣ, ਤਾਂ ਆਪ ਜੀ ਨੇ ਜਵਾਬ ਵਿਚ ਕਿਹਾ ਕਿ "ਮੈਂ ਮੰਗਣਾ ਪਸੰਦ ਨਹੀਂ ਕਰਦਾ ਪਰ ਜੇ ਤੁਸੀਂ ਮੇਰੀ ਖਾਹਿਸ਼ ਪੂਰੀ ਕਰਨਾ ਹੀ ਚਾਹੁੰਦੇ ਹੋ ਤਾਂ ਪ੍ਰਣ ਕਰੋ ਕਿ ਮੇਰੀ ਖਾਹਿਸ਼ ਪੂਰੀ ਕੀਤੀ ਜਾਵੇਗੀ।" "ਬੇਸ਼ੱਕ" ਜਹਾਂਗੀਰ ਨੇ ਕਿਹਾ ਤਾਂ ਸਾਈਂ ਮੀਆਂ ਮੀਰ ਜੀ ਨੇ ਜਵਾਬ ਦਿੱਤਾ ਕਿ "ਮੇਰੀ ਖਾਹਿਸ਼ ਹੈ ਕਿ ਬਾਦਸ਼ਾਹ ਫਿਰ ਮੈਨੂੰ ਆਪਣੇ ਪਾਸ ਬੁਲਾਉਣ ਦੀ ਖੇਚਲ ਨਹੀਂ ਕਰਨਗੇ।"

ਭਾਵ ਦੀਨੀ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਜਹਾਂਗੀਰ ਬਹੁਤ ਕੁਝ ਤੋਂ ਵਾਂਝਿਆ ਗਿਆ। ਦੀਨੀ ਉਲਮਾਂ ਸਿਆਣੇ ਸਨ, ਪਰ ਉਨ੍ਹਾਂ ਦੀ ਸੋਚ ਦੀ ਗਹਿਰਾਈ ਦਰਿਆਵਾਂ ਦੀ ਡੂੰਘਾਈ ਜਿੰਨੀ ਸੀ। ਸਾਈਂ ਮੀਆਂ ਮੀਰ ਜੀ ਸਮੁੰਦਰ ਸਨ, ਜਿਸ ਦੀ ਗਹਿਰਾਈ ਹੁਣ ਤਕ ਨਾਪੀ ਨਹੀਂ ਜਾ ਸਕੀ।

ਸਾਈਂ ਮੀਆਂ ਮੀਰ ਜੀ ਅਗਸਤ ੧੬੩੫ ਨੂੰ ਪੰਜ ਦਿਨ ਬੀਮਾਰ ਰਹਿ ਕੇ ਇਸ ਦੁਨੀਆ ਤੋਂ ਕੂਚ ਕਰ ਗਏ।

■

# ਬੰਦ-ਬੰਦ ਕਟਵਾਉਣ ਵਾਲੇ ਸ਼ਹੀਦ ਭਾਈ ਮਨੀ ਸਿੰਘ ਜੀ

*-ਸ੍ਰੀ ਰਮੇਸ਼ ਬੱਗਾ ਚੋਹਲਾ**

ਸਿੱਖ ਇਤਿਹਾਸ ਦੇ ਪੰਨਿਆਂ ਨੂੰ ਜੇਕਰ ਪੂਰੀ ਗਹੁ ਨਾਲ ਦੇਖਿਆ ਜਾਵੇ ਤਾਂ ਇਨ੍ਹਾਂ ਪੰਨਿਆਂ ਦੀ ਇਬਾਰਤ ਸ਼ਹੀਦਾਂ ਦੇ ਖ਼ੂਨ ਨਾਲ ਰੰਗੀ ਹੋਈ ਦਿਖਾਈ ਦਿੰਦੀ ਹੈ। ਇਸ ਇਬਾਰਤ ਦੀ ਬਣਾਵਟ ਅਤੇ ਸਜਾਵਟ ਵਿਚ ਦੁੱਧ ਪੀਂਦੇ ਬੱਚਿਆਂ ਤੋਂ ਲੈ ਕੇ ਪੰਝੱਤਰ-ਅੱਸੀ ਸਾਲ ਦੇ ਬਾਬਿਆਂ ਦੇ ਬਲੀਦਾਨ ਦੀ ਇਕ ਅਨੋਖੀ ਅਤੇ ਦਲੇਰਾਨਾ ਪਹੁੰਚ ਕੰਮ ਕਰ ਰਹੀ ਹੈ। ਇਹ ਇਬਾਰਤ ਇਸ ਗੱਲ ਨੂੰ ਤਸਦੀਕ ਕਰਦੀ ਹੈ ਕਿ ਇਸ ਦੇ ਸਿਰਜਕਾਂ ਨੇ ਆਪਣੇ ਸਰੀਰ ਦੇ ਬੰਦ-ਬੰਦ ਤਾਂ ਹੱਸ ਕੇ ਕਟਵਾ ਲਏ ਪਰ ਕਿਸੇ ਵੀ ਕੀਮਤ 'ਤੇ ਸਿੱਖੀ ਦੇ ਸਿਧਾਂਤਾਂ ਨੂੰ ਢਾਹ ਨਹੀਂ ਲੱਗਣ ਦਿੱਤੀ।

ਜਦੋਂ ਵੀ ਕਦੇ ਮਨੁੱਖੀ ਕਦਰਾਂ-ਕੀਮਤਾਂ ਜਾਂ ਇਨਸਾਨੀਅਤ ਨਾਲ ਜੁੜੇ ਪੱਖਾਂ ਦੀ ਪਹਿਰੇਦਾਰੀ ਦਾ ਵਕਤ ਆਇਆ ਤਾਂ ਸਿੱਖ ਸ਼ਹੀਦਾਂ ਨੇ ਵਕਤ ਦੇ ਹਾਕਮਾਂ ਤੋਂ ਕਿਸੇ ਕਿਸਮ ਦੀ ਕੋਈ ਰਿਆਇਤ ਨਹੀਂ ਮੰਗੀ। ਸਗੋਂ ਅਣਮਨੁੱਖੀ ਤਸੀਹਿਆਂ ਨੂੰ ਵੀ 'ਉਸ ਦੀ' ਰਜ਼ਾ ਸਮਝ ਕੇ ਸਹਿਣ ਕਰ ਲਿਆ। ਇਸੇ ਤਰ੍ਹਾਂ ਦੀ ਸਹਿਣਸ਼ੀਲਤਾ ਦਾ ਪ੍ਰਗਟਾਵਾ ਕਰਨ ਵਾਲਿਆਂ ਵਿਚ ਹੀ ਸ਼ਾਮਲ ਹੈ, ਭਾਈ ਮਨੀ ਸਿੰਘ ਜੀ ਸ਼ਹੀਦ ਦਾ ਨਾਮ।

ਭਾਈ ਮਨੀ ਸਿੰਘ ਜੀ ਦੇ ਜਨਮ ਬਾਬਤ ਕਈਆਂ ਲੇਖਕਾਂ ਵਿਚ ਕੁਝ ਮਤਭੇਦ ਵੀ ਬਰਕਰਾਰ ਹਨ। ਪਰ ਭੱਟ ਵਹੀਆਂ ਅਤੇ ਪੰਡਾ ਵਹੀਆਂ ਦੀ ਲਿਖਤ ਅਨੁਸਾਰ ਭਾਈ ਸਾਹਿਬ ਦਾ ਜਨਮ ੧੦ ਮਾਰਚ ੧੬੪੪ ਈ: ਨੂੰ ਪਿਤਾ ਭਾਈ ਮਾਈਦਾਸ ਅਤੇ ਮਾਤਾ ਮਧਰੀ ਬਾਈ ਦੀ ਕੁੱਖੋਂ ਪਿੰਡ ਅਲੀਪੁਰ ਜ਼ਿਲ੍ਹਾ ਮੁਜ਼ਫ਼ਰਗੜ੍ਹ (ਪਾਕਿਸਤਾਨ) ਵਿਖੇ ਹੋਇਆ।

ਭਾਈ ਮਨੀ ਸਿੰਘ ਦੇ ਪਰਵਾਰ ਦਾ ਨਾਤਾ ਗੁਰੂ ਨਾਨਕ ਪਾਤਸ਼ਾਹ ਦੇ ਘਰ ਨਾਲ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਹੀ ਜੁੜਦਾ ਹੈ ਕਿਉਂਕਿ ਭਾਈ ਸਾਹਿਬ ਦੇ ਦਾਦਾ ਭਾਈ ਬਲੂ ਰਾਉ ਛੇਵੇਂ ਪਾਤਸ਼ਾਹ ਦੇ ਸਿਰਕੱਢਵੇਂ ਜਰਨੈਲ ਸਨ। ਭਾਈ ਮਾਈਦਾਸ ਦੇ ਇਕ ਦਰਜਨ ਸਪੁੱਤਰ ਸਨ ਜਿਨ੍ਹਾਂ ਵਿੱਚੋਂ ੧੧ ਸਪੁੱਤਰਾਂ ਨੇ ਸਿੱਖ ਆਦਰਸ਼ਾਂ ਦੀ ਰਾਖਵਾਲੀ ਕਰਦਿਆਂ ਆਪਣੀਆਂ ਜਾਨਾਂ ਤਕ ਦੀ ਪਰਵਾਹ ਨਹੀਂ ਕੀਤੀ।

ਜਦੋਂ ਭਾਈ ਮਨੀ ਸਿੰਘ ਦੀ ਉਮਰ ੧੩ ਸਾਲ ਦੀ ਹੋਈ ਤਾਂ ਭਾਈ ਮਾਈਦਾਸ ਉਸ ਨੂੰ ਨਾਲ ਲੈ ਕੇ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਬਾਰ

*\# ੧੩੪੮/੧੭/੧, ਗਲੀ ਨੰ: ੮, ਹੈਬੋਵਾਲ ਖੁਰਦ, ਲੁਧਿਆਣਾ। ਮੋਬਾ: ੯੪੬੩੧੩੨੭੧੯*

ਸ੍ਰੀ ਕੀਰਤਪੁਰ ਸਾਹਿਬ ਵਿਖੇ ਆ ਨਤਮਸਤਕ ਹੋਇਆ। ਜਦੋਂ ਬਾਲਕ ਮਨੀਏ (ਭਾਈ ਮਨੀ ਸਿੰਘ ਜੀ) ਨੇ ਸਤਵੇਂ ਪਾਤਸ਼ਾਹ ਦੇ ਚਰਨਾਂ 'ਤੇ ਮੱਥਾ ਟੇਕਿਆ ਤਾਂ ਉਸ ਦੇ ਸੁੰਦਰ ਸਰੂਪ ਨੂੰ ਦੇਖ ਕੇ ਗੁਰੂ ਸਾਹਿਬ ਕਹਿਣ ਲੱਗੇ, "ਮਨੀਆ ਗੁਨੀਆ ਹੋਵੇਗਾ ਬੀਚ ਜਗ ਸਾਰੇ।" ਦੋ ਸਾਲ ਗੁਰੂ ਘਰ ਦੇ ਜੂਠੇ ਬਰਤਨਾਂ ਨੂੰ ਮਾਂਜਦਿਆਂ ਬਾਲਕ ਮਨੀਏ ਨੇ ਆਪਣੇ ਮਨ ਦੀ ਮੈਲ ਗੁਆ ਲਈ ਅਤੇ ਇਕ ਨਿਰਮਲ ਅਤੇ ਨਿਰਛੱਲ ਹਿਰਦੇ ਦਾ ਮਾਲਕ ਬਣ ਗਿਆ।

ਜਦੋਂ ਭਾਈ ਮਨੀਏ ਦੀ ਉਮਰ ੧੯ ਕੁ ਸਾਲ ਤਕ ਪਹੁੰਚੀ ਤਾਂ ਉਸ ਦਾ ਅਨੰਦ ਕਾਰਜ ਬੀਬੀ ਸੀਤੋ ਪੁੱਤਰੀ ਭਾਈ ਲੱਖੀਸ਼ਾਹ ਵਾਸੀ ਖੈਰਪੁਰ ਨਾਲ ਹੋ ਗਿਆ। ਅਨੰਦ ਕਾਰਜ ਦੀ ਸੰਪੂਰਨਤਾ ਤੋਂ ਬਾਅਦ ਭਾਈ ਮਨੀ ਸਿੰਘ ਆਪਣੇ ਦੋ ਭਰਾਵਾਂ ਭਾਈ ਜੇਠਾ ਅਤੇ ਭਾਈ ਦਿਆਲਾ ਜੀ ਸਮੇਤ ਮੁੜ ਕੀਰਤਪੁਰ ਸਾਹਿਬ ਆ ਗਏ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਭਾਈ ਮਨੀ ਸਿੰਘ ਜੀ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਸੇਵਾ ਵਿਚ ਜੁੱਟ ਗਏ। ਅਠਵੇਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਆਪ ਬਾਬੇ ਬਕਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ ਆ ਗਏ।

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪੂਰਬ ਦੀ ਬਾਹੀ ਵੱਲ ਧਰਮ ਪ੍ਰਚਾਰ ਕਰ ਕੇ ਵਾਪਸ ਸ੍ਰੀ ਅਨੰਦਪੁਰ ਸਾਹਿਬ ਵਿਖੇ ਆ ਗਏ ਤਾਂ ਭਾਈ ਮਨੀ ਸਿੰਘ ਜੀ ਨੇ ਆਪਣੀ ਹਾਜ਼ਰੀ ਇੱਥੇ ਲਗਵਾਉਣੀ ਸ਼ੁਰੂ ਕਰ ਦਿੱਤੀ। ਗੁਰੂ ਸਾਹਿਬ ਨੇ ਭਾਈ ਸਾਹਿਬ ਨੂੰ ਗੁਰਬਾਣੀ ਦੀਆਂ ਪੋਥੀਆਂ ਦੇ ਉਤਾਰੇ ਕਰਨ ਦੀ ਸੇਵਾ-ਸੰਭਾਲ ਦਿੱਤੀ। ਜਿਸ ਨੂੰ ਆਪ ਨੇ ਬੜੀ ਹੀ ਤਨਦੇਹੀ ਨਾਲ ਨਿਭਾਇਆ।

ਮਜ਼ਲੂਮਾਂ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਨ ਲਈ ਜਦੋਂ ਨੌਵੇਂ ਗੁਰੂ ਹਿੰਦ ਦੀ ਚਾਦਰ ਬਣ ਕੇ ਦਿੱਲੀ ਵੱਲ ਨੂੰ ਰਵਾਨਾ ਹੋਏ ਤਾਂ ਭਾਈ ਮਨੀ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਹੀ ਰਹਿ ਗਏ। ਦਸਮ ਪਿਤਾ ਦੀ ਹਜ਼ੂਰੀ ਵਿਚ ਰਹਿ ਕੇ ਭਾਈ ਸਾਹਿਬ ਦੀ ਬੌਧਿਕਤਾ ਵਿਚ ਕਾਫ਼ੀ ਨਿਖ਼ਾਰ ਆ ਗਿਆ। ਇਸ ਨਿਖ਼ਾਰ ਸਦਕਾ ਉਹ ਸਿੱਖ ਧਰਮ ਦੇ ਮਹਾਨ ਵਿਦਵਾਨ ਬਣ ਗਏ।

ਜਦੋਂ ਭੰਗਾਣੀ ਦਾ ਯੁੱਧ ਹੋਇਆ ਤਾਂ ਉਸ ਵਕਤ ਭਾਈ ਮਨੀ ਸਿੰਘ ਜੀ ਨੇ ਗੁਰੂ ਸਾਹਿਬ ਦਾ ਡਟਵਾਂ ਸਾਥ ਦਿੱਤਾ। ਇਸ ਜੰਗ ਵਿਚ ਉਨ੍ਹਾਂ ਦੇ ਭਰਾ ਹਰੀ ਚੰਦ ਸ਼ਹਾਦਤ ਦਾ ਜਾਮ ਪੀ ਗਏ। ਜਦੋਂ ਇਕ ਸਾਲ ਬਾਅਦ ਨਦੌਣ ਦੀ ਲੜਾਈ ਲੜੀ ਗਈ ਤਾਂ ਭਾਈ ਸਾਹਿਬ ਦੀ ਬਹਾਦਰੀ ਅਤੇ ਵਫ਼ਾਦਾਰੀ ਨੂੰ ਮੁੱਖ ਰੱਖਦਿਆਂ ਗੁਰੂ ਸਾਹਿਬ ਵੱਲੋਂ ਇਨ੍ਹਾਂ ਨੂੰ ਦੀਵਾਨ ਦੀ ਉਪਾਧੀ ਬਖ਼ਸ਼ਿਸ਼ ਕੀਤੀ ਗਈ।

੧੬੯੯ ਈ: ਵਿਚ ਜਦੋਂ ਪਾਤਸ਼ਾਹ ਨੇ ਵੈਸਾਖੀ ਦੇ ਦਿਹਾੜੇ 'ਤੇ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਭਾਈ ਮਨੀ ਸਿੰਘ ਜੀ ਨੇ ਆਪਣੇ ਭਰਾਵਾਂ ਅਤੇ ਪੁੱਤਰਾਂ ਸਮੇਤ

ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਆਪ ਜੀ ਦਾ ਨਾਮ ਭਾਈ ਮਨੀਏ ਤੋਂ ਭਾਈ ਮਨੀ ਸਿੰਘ ਹੋ ਗਿਆ। ਇਸ ਤਰ੍ਹਾਂ ਗੁਰੂ-ਦਰਬਾਰ ਵਿਚ ਉਨ੍ਹਾਂ ਦਾ ਮਾਣ-ਸਤਿਕਾਰ ਪਹਿਲਾਂ ਤੋਂ ਵੀ ਵਧ ਗਿਆ। ਸੂਰਬੀਰ ਹੋਣ ਦੇ ਨਾਲ-ਨਾਲ ਆਪ ਆਪਣੇ ਸਮੇਂ ਦੇ ਸਥਾਪਿਤ ਕਥਾ-ਵਾਚਕ ਵੀ ਸਨ। ਸ੍ਰੀ ਅਨੰਦਪੁਰ ਸਾਹਿਬ ਵਿਖੇ ਆਪ ਰੋਜ਼ਾਨਾ ਹੀ ਕਥਾ ਦੁਆਰਾ ਸੰਗਤਾਂ ਨੂੰ ਨਿਹਾਲ ਕਰਿਆ ਕਰਦੇ ਸਨ।

ਸ੍ਰੀ ਅਨੰਦਪੁਰ ਸਾਹਿਬ ਦੀ ਪਹਿਲੀ ਲੜਾਈ ਸਮੇਂ ਜਦੋਂ ਪਹਾੜੀ ਰਾਜਿਆਂ ਨੇ ਹਾਥੀ ਨੂੰ ਸ਼ਰਾਬ ਨਾਲ ਮਸਤਾਇਆ ਸੀ ਤਾਂ ਉਸ ਦਾ ਮੂੰਹ-ਤੋੜ ਜਵਾਬ ਵੀ ਭਾਈ ਮਨੀ ਸਿੰਘ ਦੇ ਫ਼ਰਜੰਦਾਂ ਭਾਈ ਬਚਿੱਤਰ ਸਿੰਘ ਅਤੇ ਭਾਈ ਉਦੈ ਸਿੰਘ ਨੇ ਹੀ ਦਿੱਤਾ ਸੀ। ਇਨ੍ਹਾਂ ਦੋਵਾਂ ਦੀ ਬਹਾਦਰੀ ਤੋਂ ਪ੍ਰਸੰਨ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਨੂੰ ਇਕ ਵਿਸ਼ੇਸ਼ ਹੁਕਮਨਾਮੇ ਦੀ ਬਖ਼ਸ਼ਿਸ਼ ਕਰ ਦਿੱਤੀ।

ਸ੍ਰੀ ਅਨੰਦਪੁਰ ਸਾਹਿਬ ਤੋਂ ਲੈ ਕੇ ਚਮਕੌਰ ਸਾਹਿਬ ਦੀ ਕੱਚੀ ਗੜੀ ਤਕ ਜਿੱਥੇ ਦਸਵੇਂ ਪਾਤਸ਼ਾਹ ਦਾ ਪਰਵਾਰ ਅਤੇ ਜਾਨ ਤੋਂ ਪਿਆਰੇ ਸਿੰਘ ਸ਼ਹੀਦ ਹੋ ਗਏ, ਉੱਥੇ ਭਾਈ ਮਨੀ ਸਿੰਘ ਦੇ ਪੰਜ ਪੁੱਤਰ ਵੀ ਸਿੱਖ ਧਰਮ ਤੋਂ ਕੁਰਬਾਨ ਹੋ ਗਏ। ਸ੍ਰੀ ਮੁਕਤਸਰ ਦੀ ਲੜਾਈ ਤੋਂ ਬਾਅਦ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਵਿਖੇ ਪਹੁੰਚੇ ਤਾਂ ਭਾਈ ਮਨੀ ਸਿੰਘ ਨੇ ਵੀ ਉੱਥੇ ਪਹੁੰਚ ਕੇ ਨਮਸਕਾਰ ਕੀਤੀ। ਗੁਰੂ ਸਾਹਿਬ ਨੇ ਭਾਈ ਸਾਹਿਬ ਤੋਂ ਦਮਦਮੀ ਬੀੜ ਲਿਖਵਾਈ ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਵੀ ਦਰਜ ਕੀਤੀ ਗਈ।

ਸੰਨ ੧੭੨੧ ਤੋਂ ਭਾਈ ਮਨੀ ਸਿੰਘ ਜੀ ਸਿੱਖ ਕੌਮ ਦੀ ਰਹਿਨੁਮਾਈ ਕਰ ਰਹੇ ਸਨ। ਦੀਵਾਲੀ ਅਤੇ ਵੈਸਾਖੀ ਦੇ ਤਿਉਹਾਰਾਂ ਮੌਕੇ ਉਹ ਅਕਸਰ ਇਕ ਵੱਡਾ ਇਕੱਠ ਕਰ ਕੇ ਸਿੱਖ ਸੰਗਤਾਂ ਨੂੰ ਆਪਸ ਵਿਚ ਮਿਲਾਉਣ/ਬਿਠਾਉਣ ਦਾ ਯਤਨ ਕਰਿਆ ਕਰਦੇ ਸਨ। ਇਨ੍ਹਾਂ ਮਿਲਣੀਆਂ/ਬੈਠਕਾਂ ਸਦਕਾ ਹੀ ਸਿੱਖ ਕੌਮ ਸੰਕਟਕਾਲੀਨ ਸਮਿਆਂ ਵਿਚ ਵੀ ਚੜ੍ਹਦੀ ਕਲਾ ਵਿਚ ਰਹਿੰਦੀ ਰਹੀ ਹੈ।

੭੦ ਸਾਲ ਉਮਰ ਹੋ ਜਾਣ ਕਰਕੇ ਭਾਈ ਮਨੀ ਸਿੰਘ ਦਾ ਸਰੀਰ ਬੇਸ਼ੱਕ, ਕੁਝ ਕਮਜ਼ੋਰ ਪੈ ਰਿਹਾ ਸੀ ਪਰ ਉਨ੍ਹਾਂ ਵਿਚ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦਾ ਉਤਸ਼ਾਹ ਅਜੇ ਵੀ ਜਵਾਨ ਸੀ। ਸੰਮਤ ੧੭੯੦ ਬਿਕ੍ਰਮੀ ਦਾ ਦੀਵਾਲੀ ਦਾ ਪੁਰਬ ਨੇੜੇ ਆ ਰਿਹਾ ਸੀ। ਇਸ ਸਮੇਂ ਆਪ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਸੇਵਾ-ਸੰਭਾਲ ਮੁੱਖ ਗ੍ਰੰਥੀ ਦੇ ਰੂਪ ਵਿਚ ਕਰ ਰਹੇ ਸਨ। ਇਸ ਪੁਰਬ ਨੂੰ ਮਨਾਉਣ ਲਈ ਭਾਈ ਸਾਹਿਬ ਆਪਣੇ ਸਾਥੀਆਂ ਸ. ਸੁਬੇਗ ਸਿੰਘ ਅਤੇ ਸ. ਸੂਰਤ ਸਿੰਘ ਨੂੰ ਨਾਲ ਲੈ ਕੇ ਲਾਹੌਰ ਦੇ ਸੂਬੇਦਾਰ ਜ਼ਕਰੀਆਂ ਖਾਨ ਕੋਲ ਗਏ।

ਸੂਬੇਦਾਰ ਨੇ ੧੦,੦੦੦ ਦੀ ਰਕਮ ਜਜ਼ੀਏ ਵਜੋਂ ਮੰਗ ਲਈ ਜੋ ਭਾਈ ਮਨੀ ਸਿੰਘ ਨੇ ਮੇਲੇ ਉਪਰੰਤ ਦੇਣੀ ਮੰਨ ਲਈ। ਆਪਸੀ ਸਹਿਮਤੀ ਹੋਣ ਦੇ ਬਾਵਜੂਦ ਵੀ ਲਾਹੌਰ ਦੇ ਸੂਬੇਦਾਰ ਦਾ ਮਨ ਬੇਈਮਾਨ ਹੋ ਗਿਆ। ਇਸ ਬੇਈਮਾਨੀ ਤਹਿਤ ਉਸ

ਨੇ ਮੇਲੇ 'ਤੇ ਜੁੜਨ ਵਾਲੀਆਂ ਸੰਗਤਾਂ ਨੂੰ ਖ਼ਤਮ ਕਰਨ ਦੀ ਠਾਣ ਲਈ। ਜਦੋਂ ਭਾਈ ਮਨੀ ਸਿੰਘ ਜੀ ਨੂੰ ਇਸ ਗੱਲ ਦੀ ਭਿਣਕ ਪਈ ਤਾਂ ਉਨ੍ਹਾਂ ਨੇ ਸੰਗਤਾਂ/ਖਾਲਸੇ ਨੂੰ ਉੱਥੇ ਆਉਣ ਤੋਂ ਰੋਕਣ ਲਈ ਸਿੰਘਾਂ ਨੂੰ ਭੇਜਿਆ। ਜਿਸ ਕਰਕੇ ਸੰਗਤਾਂ ਦਾ ਇਕੱਠ ਨਹੀਂ ਹੋਇਆ। ਭਾਈ ਮਨੀ ਸਿੰਘ ਜੀ ਨੇ ਹਕੂਮਤ ਦੇ ਇਸ ਵਿਹਾਰ ਦੀ ਨਿਖੇਧੀ ਕੀਤੀ।

ਜ਼ਕਰੀਆ ਖਾਨ ਨੇ ਭਾਈ ਸਾਹਿਬ ਕੋਲੋਂ ਜਜ਼ੀਏ ਦੀ ਰਕਮ ਵਸੂਲ ਕਰਨੀ ਚਾਹੀ, ਪਰ ਜਵਾਬ ਵਿਚ ਭਾਈ ਮਨੀ ਸਿੰਘ ਨੇ ਕਿਹਾ ਕਿ, "ਇਕੱਠ ਤਾਂ ਤੁਸੀਂ ਹੋਣ ਨਹੀਂ ਦਿੱਤਾ ਫਿਰ ਕਿਹੜੀ ਰਕਮ ਦੀ ਗੱਲ ਕਰਦੇ ਹੋ?" ਭਾਈ ਮਨੀ ਸਿੰਘ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਦਰਬਾਰ ਵਿਚ ਪੇਸ਼ ਕੀਤਾ ਗਿਆ। ਜ਼ਕਰੀਆਂ ਖਾਨ ਨੇ ਜੁਰਮਾਨਾ ਨਾ ਭਰਨ ਦੀ ਸੂਰਤ ਵਿਚ ਇਸਲਾਮ ਕਬੂਲ ਕਰਨ ਦੀ ਸ਼ਰਤ ਰੱਖ ਦਿੱਤੀ ਜੋ ਭਾਈ ਸਾਹਿਬ ਨੇ ਅਪ੍ਰਵਾਨ ਕਰ ਦਿੱਤੀ। ਕੋਈ ਗੱਲ ਨਾ ਬਣਦੀ ਦੇਖ ਕੇ ਲਾਹੌਰ ਦੇ ਸੂਬੇਦਾਰ ਨੇ ਭਾਈ ਸਾਹਿਬ ਦੇ ਸਰੀਰ ਦਾ ਬੰਦ-ਬੰਦ ਕੱਟਣ ਦਾ ਹੁਕਮ ਦੇ ਦਿੱਤਾ। ਹੁਕਮ ਦੀ ਤਮੀਲ ਕਰਨ ਹਿਤ ਸਿਪਾਹੀ ਉਨ੍ਹਾਂ ਨੂੰ ਸ਼ਾਹੀ ਕਿਲ੍ਹੇ ਦੇ ਮੈਦਾਨ ਵਿਚ ਲੈ ਗਏ। ਭਾਈ ਮਨੀ ਸਿੰਘ ਨੇ ਇਸ ਸਜ਼ਾ ਨੂੰ ਵਾਹਿਗੁਰੂ ਦਾ ਭਾਣਾ ਸਮਝ ਕੇ ਸਵੀਕਾਰ ਕਰ ਲਿਆ ਅਤੇ ਸ਼ਹਾਦਤ ਦਾ ਜਾਮ ਪੀ ਗਏ। ■

---

# ਭਾਈ ਤਾਰੂ ਸਿੰਘ

*-ਸ੍ਰੀ ਰਵਿੰਦਰ ਨਾਥ ਟੈਗੋਰ*

ਮੈਨੂੰ ਤੇਰੀ ਭਰੀ ਜਵਾਨੀ ਤੇ ਰਹਿਮ ਆਉਂਦਾ ਹੈ
ਜਾਹ ਮੈਂ ਬਖ਼ਸ਼ਦਾ ਹਾਂ ਤੇਰੀ ਜਾਨ
ਬੱਸ ਇਸ ਦੇ ਇਵਜ਼ ਵਿਚ ਮੈਨੂੰ ਤੂੰ ਇਕ ਤੋਹਫ਼ਾ ਦੇ ਜਾ
ਜਾਣ ਲੱਗਿਆਂ
ਤੋਹਫ਼ਾ ਦੇ ਜਾ ਆਪਣੇ ਖ਼ੂਬਸੂਰਤ ਲੰਮੇ ਵਾਲ

ਮਨਜ਼ੂਰ ਹੈ ਬਾਦਸ਼ਾਹ, ਭਾਈ ਤਾਰੂ ਸਿੰਘ ਨੇ ਕਿਹਾ,
ਤੂੰ ਵੀ ਕੀ ਕਰੇਗਾ ਯਾਦ
ਕਿਸੇ ਸਿੱਖ ਕੋਲੋਂ ਕੁਝ ਮੰਗਿਆ ਸੀ
ਦੇ ਜਾਵਾਂਗਾ ਤੈਨੂੰ ਆਪਣੇ ਸੁਹਣੇ ਲੰਮੇ ਵਾਲ
ਪਰ ਇਕੱਲੇ ਵਾਲ ਨਹੀਂ
ਆਪਣਾ ਸਿਰ ਵੀ ਦੇ ਕੇ ਜਾਵਾਂਗਾ ਨਾਲ।

*ਪੰਜਾਬੀ ਅਨੁਵਾਦ : ਜੰਗ ਬਹਾਦਰ ਗੋਇਲ* ■

---

# ਪੰਜਾਬ ਦੀ ਜਿੰਦਾ-ਦਿਲ ਮਹਾਰਾਣੀ ਜਿੰਦ ਕੌਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਲਹਿਰ ਤੋਂ ਪਹਿਲਾਂ ਭਾਰਤ ਦੇਸ਼ ਵਿਚ ਵੱਖ-ਵੱਖ ਦੇਸੀ-ਵਿਦੇਸ਼ੀ ਧਰਮਾਂ ਦੇ ਧਾਰਮਿਕ ਕੱਟੜਵਾਦ, ਕਰਮਕਾਂਡੀ ਮਤਾਂ-ਮਤਾਂਤਰਾਂ, ਰਜਵਾੜਾਸ਼ਾਹੀ ਅਤੇ ਸਰਮਾਏਦਾਰੀ ਰੁਚੀਆਂ, ਜ਼ਾਤ-ਪਾਤ, ਊਚ-ਨੀਚ ਦੇ ਭੇਦ-ਭਾਵ, ਰਾਸ਼ਟਰੀ ਜੀਵਨ ਵਿਚ ਆਈ ਆਚਰਣਕ ਗਿਰਾਵਟ, ਆਰਥਿਕ ਕਾਣੀ ਵੰਡ, ਆਪਣੇ ਵਿਰਸੇ ਤੇ ਇਤਿਹਾਸ ਵੱਲੋਂ ਅਵੇਸਲੇਪਨ ਆਦਿ ਅਨੇਕਾਂ ਕਾਰਨਾਂ ਕਰਕੇ ਦੇਸ਼ ਦਾ ਧਾਰਮਿਕ, ਸਮਾਜਿਕ ਅਤੇ ਆਰਥਿਕ ਢਾਂਚਾ, ਰਾਜਨੀਤਿਕ ਜੀਵਨ ਅਤੇ ਸਭਿਆਚਾਰ ਲੀਰੋ-ਲੀਰ ਹੋਇਆ ਪਿਆ ਸੀ। ਆਪਾਧਾਪੀ ਅਤੇ ਬੁਰਛਾਗਰਦੀ ਵਾਲੀ ਹਾਲਤ ਹੀ ਸੀ। ਸੋਨੇ ਦੀ ਚਿੜੀ ਕਹੇ ਜਾਣ ਵਾਲੇ ਦੇਸ਼ ਨੂੰ ਲੁੱਟਣ ਅਤੇ ਕੁੱਟਣ ਲਈ ਅਨੇਕਾਂ ਵਿਦੇਸ਼ੀ ਧਾੜਵੀਆਂ, ਜਰਵਾਣਿਆਂ ਅਤੇ ਜ਼ਾਲਮਾਂ ਨੇ ਦੇਸ਼ ਉੱਤੇ ਵਾਰ-ਵਾਰ ਹਮਲੇ ਕੀਤੇ। ਰਾਜ ਪ੍ਰਬੰਧ ਉੱਤੇ ਕਾਬਜ਼ ਹੋ ਕੇ ਇੱਥੋਂ ਦੀ ਲੁੱਟ ਤੇ ਕੁੱਟ ਕਰਨ ਦੇ ਨਾਲ-ਨਾਲ ਧਾਰਮਿਕ, ਸਮਾਜਿਕ ਅਤੇ ਆਰਥਿਕ ਢਾਂਚੇ ਨਾਲ ਖਿਲਵਾੜ ਕੀਤਾ। ਸਮਾਜ ਪਹਿਲਾਂ ਹੀ ਖੱਤਰੀ, ਬ੍ਰਾਹਮਣ, ਸ਼ੂਦਰ ਤੇ ਵੈਸ਼ ਵਰਗਾਂ ਵਿਚ ਵੰਡਿਆ ਹੋਇਆ ਸੀ। ਇਸ ਜੁੱਗਗਰਦੀ ਦੌਰਾਨ ਸ਼ੂਦਰ ਅਤੇ ਔਰਤ ਦਾ ਸਭ ਤੋਂ ਵੱਧ ਨਿਰਾਦਰ ਅਤੇ ਸ਼ੋਸ਼ਣ ਕੀਤਾ ਗਿਆ। ਇਨ੍ਹਾਂ ਦੋਹਾਂ ਪਾਸ ਕੋਈ ਧਾਰਮਿਕ, ਰਾਜਨੀਤਿਕ, ਆਰਥਿਕ ਅਤੇ ਸਮਾਜਿਕ ਅਧਿਕਾਰ ਨਹੀਂ ਸੀ। ਗੁਸਾਈਂ ਤੁਲਸੀ ਦਾਸ ਨੇ ਤਾਂ ਇੱਥੋਂ ਤਕ ਕਹਿ ਦਿੱਤਾ:

*ਢੋਰ, ਗਵਾਰ, ਸ਼ੂਦਰ, ਪਸ਼ੂ, ਨਾਰੀ।*
*ਯਹ ਪਾਚੋਂ ਤਾੜਨ ਕੇ ਅਧਿਕਾਰੀ।*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ ਅਤੇ ਸਮਾਜ ਦੀ ਤਰਸਯੋਗ ਹਾਲਤ ਵੇਖ ਕੇ ਇਕ ਮੁਕੰਮਲ ਕ੍ਰਾਂਤੀ ਲਿਆਉਣ ਦਾ ਉਪਰਾਲਾ ਕੀਤਾ ਅਤੇ ਆਪਣਾ ਸਾਥੀ ਮਰਦਾਨਾ ਜੀ ਨੂੰ ਬਣਾਇਆ ਅਤੇ ਉਸ ਨੂੰ 'ਭਾਈ' ਕਿਹਾ। ਸਤਿਗੁਰਾਂ ਨੇ ਸਮਝਾਇਆ ਕਿ ਜੇਕਰ ਬਾਦਸ਼ਾਹ ਨਿਹਕਲੰਕ ਹੈ ਤਾਂ ਉਸ ਨੂੰ ਜਨਮ ਦੇਣ ਵਾਲੀ ਕਲੰਕਿਤ ਕਿਵੇਂ ਹੋਈ? ਗੁਰੂ ਜੀ ਨੇ ਫੁਰਮਾਇਆ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

ਇਸ ਸਰਬਪੱਖੀ ਕ੍ਰਾਂਤੀ ਦੇ ਫਲਸਰੂਪ ਸਮਾਜ ਵਿਚ ਤ੍ਰਿਸਕਾਰੇ ਜਾ ਰਹੇ ਵਰਗ ਨੂੰ ਪੂਰਾ ਮਾਨ-ਸਨਮਾਨ ਪ੍ਰਾਪਤ ਨਹੀਂ ਹੋਇਆ। ਗੁਰੂ ਸਾਹਿਬ ਨੇ ਅਜਿਹੇ ਕਾਰਨਾਮੇ ਕੀਤੇ ਜਿਨ੍ਹਾਂ ਨਾਲ ਅਸਚਰਜ ਕਰਨ ਵਾਲਾ ਇਤਿਹਾਸ ਸਿਰਜਿਆ ਅਤੇ ਸੱਚਮੁੱਚ ਹੀ

* *ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਇਤਿਹਾਸ ਦੇ ਵਹਿਣ ਮੋੜ ਦਿੱਤੇ। ਦੁਨੀਆਂ ਦੇ ਅਨੋਖੇ ਅਤੇ ਮਹਾਨ ਕ੍ਰਾਂਤੀਕਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਾਂਤੀ ਨੇ ਬੇਬੇ ਨਾਨਕੀ, ਮਾਤਾ ਤ੍ਰਿਪਤਾ, ਮਾਤਾ ਸੁਲੱਖਣੀ, ਮਾਤਾ ਖੀਵੀ, ਮਾਤਾ ਵਿਰਾਈ, ਬੀਬੀ ਅਮਰੋ, ਬੀਬੀ ਭਾਨੀ, ਬੀਬੀ ਰਾਮੋ, ਬੀਬੀ ਵੀਰੋ, ਮਾਤਾ ਗੰਗਾ, ਬੀਬੀ ਰੂਪ ਕੌਰ, ਮਾਤਾ ਨਾਨਕੀ, ਮਾਤਾ ਗੁਜਰੀ ਜੀ, ਮਾਈ ਭਾਗੋ, ਮਾਤਾ ਸਾਹਿਬ ਕੌਰ, ਮਾਤਾ ਸੁੰਦਰੀ ਜੀ, ਬੀਬੀ ਹਰਸ਼ਰਨ ਕੌਰ, ਬੀਬੀ ਅਨੂਪ ਕੌਰ, ਰਾਣੀ ਸਦਾ ਕੌਰ ਅਤੇ ਮਹਾਰਾਣੀ ਜਿੰਦ ਕੌਰ ਆਦਿ ਅਨੇਕਾਂ ਮਹਾਨ ਵੀਰਾਂਗਣਾਂ, ਤਿਆਗ ਤੇ ਕੁਰਬਾਨੀ ਦੀ ਮੂਰਤ ਅਤੇ ਆਦਰਸ਼ਕ ਬੀਬੀਆਂ ਨੂੰ ਜਨਮ ਦਿੱਤਾ ਜਿਨ੍ਹਾਂ ਨੇ ਦੇਸ਼ ਤੇ ਕੌਮ ਦਾ ਨਿਵੇਕਲਾ ਅਤੇ ਵਿਲੱਖਣ ਇਤਿਹਾਸ ਸਿਰਜਿਆ। ਦੇਸ਼ ਪੰਜਾਬ ਦੀ ਉਸ ਮਹਾਨ, ਸੂਰਬੀਰ, ਸੁੰਦਰ, ਰਾਜਨੀਤੀਵੇਤਾ, ਗੁਰਸਿੱਖੀ ਜੋਸ਼ ਤੇ ਜਜ਼ਬੇ ਨਾਲ ਸਰਸ਼ਾਰ, ਇਕ ਵਫ਼ਾਦਾਰ ਪਤਨੀ, ਇਕ ਸੁਯੋਗ ਮਾਤਾ, ਨਿਧੜਕ ਤੇ ਸਿਦਕੀ ਸ਼ੇਰਨੀ ਮਹਾਰਾਣੀ ਜਿੰਦ ਕੌਰ ਬਾਰੇ ਵਿਚਾਰ ਕਰ ਰਹੇ ਹਾਂ।

ਮਹਾਰਾਣੀ ਜਿੰਦ ਕੌਰ, ਜਿਸ ਨੂੰ ਪਿਆਰ ਨਾਲ ਪਰਵਾਰ ਵਿਚ ਜਿੰਦਾਂ ਕਹਿ ਕੇ ਬੁਲਾਇਆ ਜਾਂਦਾ ਸੀ, ਦਾ ਜਨਮ ਪੰਜਾਬ ਦੇ ਨਾਮਵਰ ਸਰਦਾਰ ਮੰਨਾ ਸਿੰਘ ਦੇ ਗ੍ਰਿਹਿ ਪਿੰਡ ਚਾੜ, ਤਹਿਸੀਲ ਜਫਰਵਾਲ, ਜ਼ਿਲ੍ਹਾ ਸਿਆਲਕੋਟ ਵਿਖੇ ਸੰਨ ੧੮੧੭ ਵਿਚ ਹੋਇਆ। ਸਮੇਂ ਅਨੁਸਾਰ ਵਿੱਦਿਆ ਅਤੇ ਰਾਜਨੀਤਿਕ ਸੂਝ-ਬੂਝ ਪ੍ਰਾਪਤ ਅਤਿ ਦੀ ਸੁੰਦਰ, ਮੁਟਿਆਰ ਜਿੰਦਾਂ ਦਾ ਅਨੰਦ ਕਾਰਜ, ਸਮੇਂ ਦੇ ਸ਼ਕਤੀਸ਼ਾਲੀ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨਾਲ ਸੰਨ ੧੮੩੭ ਵਿਚ ਹੋਇਆ। ਉਸ ਸਮੇਂ ਜਿੰਦਾਂ ਦੀ ਉਮਰ ੨੦ ਸਾਲ ਅਤੇ ਮਹਾਰਾਜਾ ਸਾਹਿਬ ਦੀ ਉਮਰ ੫੭ ਸਾਲ ਸੀ। ੪ ਸਤੰਬਰ ੧੮੩੮ ਨੂੰ ਇਸ ਦੀ ਕੁੱਖੋਂ ਇਕ ਬਾਲਕ ਨੇ ਜਨਮ ਲਿਆ ਜਿਸ ਦਾ ਨਾਮ ਕੰਵਰ ਦਲੀਪ ਸਿੰਘ ਰੱਖਿਆ ਗਿਆ। ਛੇਤੀ ਹੀ ਜਿੰਦਾਂ ਦੀਆਂ ਖੁਸ਼ੀਆਂ ਨੇ ਗਮੀਆਂ ਦਾ ਰੂਪ ਧਾਰਨ ਕਰ ਲਿਆ ਅਤੇ ਪੰਜਾਬ ਦੀ ਕਿਸਮਤ ਦਾ ਸੂਰਜ ੨੭ ਜੂਨ ੧੮੩੯ ਨੂੰ ਡੁੱਬ ਗਿਆ। ਮਹਾਰਾਣੀ ਜਿੰਦ ਕੌਰ ਹੁਣ ਇਕ ਵਿਧਵਾ ਸੀ ਜਿਸ ਦੀ ਗੋਦ ਵਿਚ ੯ ਮਹੀਨੇ ੨੪ ਦਿਨਾਂ ਦਾ ਬਾਲਕ ਦਲੀਪ ਸਿੰਘ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਉਮਰ ਦੇ ਪਿਛਲੇ ਸਾਲਾਂ ਦੌਰਾਨ ਵੱਖ-ਵੱਖ ਕਾਰਨਾਂ ਕਰਕੇ ਡੋਗਰੇ ਭਰਾ ਰਾਜ ਪ੍ਰਬੰਧ ਵਿਚ ਕਾਫੀ ਭਾਰੂ ਹੋ ਚੁੱਕੇ ਸਨ। ਉਨ੍ਹਾਂ ਦੇ ਮਨਾਂ ਵਿਚ ਰਾਜ ਦੀ ਵਫ਼ਾਦਾਰੀ ਦੀ ਥਾਂ ਰਾਜ ਨੂੰ ਤਬਾਹ ਕਰ ਕੇ ਉਸ ਉੱਤੇ ਆਪਣੇ ਰਾਜਸੀ ਮਹਿਲ ਉਸਾਰਨ ਦੀ ਲਾਲਸਾ ਸੀ। ਲਾਹੌਰ ਦਰਬਾਰ ਵਿਚ ਸਾਜ਼ਿਸ਼ਾਂ ਦਾ ਦੌਰ ਸ਼ੁਰੂ ਹੋ ਚੁੱਕਾ ਸੀ। ਅੰਦਰੋ-ਅੰਦਰ ਮਹਾਰਾਜੇ ਦੇ ਭਰਾਵਾਂ, ਪੁੱਤਰਾਂ, ਸਰਦਾਰਾਂ ਅਤੇ ਡੋਗਰੇ ਭਰਾਵਾਂ ਅੰਦਰ ਈਰਖਾ ਅਤੇ ਨਿਜਪ੍ਰਸਤੀ ਦੀ ਠੰਢੀ ਜੰਗ ਸ਼ੁਰੂ ਹੋ ਚੁੱਕੀ ਸੀ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਮਹਾਰਾਜਾ ਖੜਕ ਸਿੰਘ ਗੱਦੀਨਸ਼ੀਨ ਹੋਏ। ਥੋੜ੍ਹੇ ਸਮੇਂ ਪਿੱਛੋਂ ਡੋਗਰੇ ਭਰਾਵਾਂ ਨੇ ਡੂੰਘੀ ਸਾਜ਼ਿਸ਼ ਅਧੀਨ ਉਨ੍ਹਾਂ ਨੂੰ ਸ਼ਾਹੀ ਮਹਿਲ ਅੰਦਰ ਕੈਦ ਕਰ

ਕੇ ਰਾਜ-ਭਾਗ ਦਾ ਭਾਰ ਉਸ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਦੇ ਹਵਾਲੇ ਕਰ ਦਿੱਤਾ। ਉਸ ਤੋਂ ਵੀ ਖਤਰਨਾਕ ਇਕ ਸਾਜ਼ਿਸ਼ ਅਧੀਨ ਮਹਾਰਾਜਾ ਖੜਕ ਸਿੰਘ ਅਤੇ ਉਸ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਨੂੰ ਇੱਕੋ ਦਿਨ ਹੀ ਸਦਾ ਦੀ ਨੀਂਦ ਸੁਲਾ ਦਿੱਤਾ। ਫਿਰ ਕੰਵਰ ਨੌਨਿਹਾਲ ਸਿੰਘ ਦੀ ਮਾਤਾ ਚੰਦ ਕੌਰ ੨ ਮਹੀਨੇ ੯ ਦਿਨ ਤਕ ਰਾਜ ਕਰਦੀ ਰਹੀ। ਲਾਹੌਰ ਦਰਬਾਰ ਵਿਚ ਡੋਗਰਿਆਂ ਦੀ ਸਾਜ਼ਿਸ਼ ਕਾਰਨ ਹੋਏ ਖ਼ੂਨੀ ਟਕਰਾਅ ਉਪਰੰਤ ਮਹਾਰਾਜਾ ਸ਼ੇਰ ਸਿੰਘ ਗੱਦੀ ਉੱਤੇ ਬੈਠੇ ਪਰੰਤੂ ਡੋਗਰਿਆਂ ਨੇ ਸਾਜ਼ਿਸ਼ ਅਧੀਨ ਮਹਾਰਾਜਾ ਸ਼ੇਰ ਸਿੰਘ ਅਤੇ ਉਸ ਦੇ ਬਾਲਕ ਪੁੱਤਰ ਕੰਵਰ ਪ੍ਰਤਾਪ ਸਿੰਘ ਦਾ ਵੀ ਕਤਲ ਕਰਵਾ ਦਿੱਤਾ। ਅੰਤ ਬਾਲਕ ਕੰਵਰ ਦਲੀਪ ਸਿੰਘ, ਜਿਸ ਦੀ ਉਮਰ ਉਸ ਸਮੇਂ ੫ ਸਾਲ ੧੧ ਦਿਨ ਦੀ ਸੀ, ਨੂੰ ੧੫ ਸਤੰਬਰ ੧੮੪੩ ਈ: ਨੂੰ ਤਖ਼ਤ ਉੱਤੇ ਬਿਠਾ ਦਿੱਤਾ। ਅਗਲੇ ਹੀ ਦਿਨ ਰਾਜਾ ਹੀਰਾ ਸਿੰਘ ਡੋਗਰੇ ਨੇ ਖਾਲਸਾ ਫੌਜਾਂ ਦੀ ਮਦਦ ਨਾਲ ਆਪਣੇ ਪਿਤਾ ਧਿਆਨ ਸਿੰਘ ਡੋਗਰੇ ਦੇ ਕਾਤਲਾਂ, ਸੰਧਾਵਾਲੀਏ ਲਹਿਣਾ ਸਿੰਘ ਅਤੇ ਅਜੀਤ ਸਿੰਘ ਨੂੰ ਕਤਲ ਕਰਵਾ ਦਿੱਤਾ। ਰਾਜ ਤਿਲਕ ਲਗਾ ਕੇ ਰਾਜਾ ਹੀਰਾ ਸਿੰਘ ਨੇ ਤਾਜਪੋਸ਼ੀ ਦੀ ਰਸਮ ਕਰ ਕੇ ੧੮ ਸਤੰਬਰ ੧੮੪੩ ਈ: ਨੂੰ ਕੰਵਰ ਦਲੀਪ ਸਿੰਘ ਨੂੰ ਮਹਾਰਾਜਾ ਅਤੇ ਆਪਣੇ ਆਪ ਨੂੰ ਵਜ਼ੀਰ ਹੋਣ ਦਾ ਐਲਾਨ ਕਰ ਦਿੱਤਾ। ਮਹਾਰਾਣੀ ਜਿੰਦ ਕੌਰ ਅਤੇ ਉਸ ਦੇ ਭਰਾ ਜਵਾਹਰ ਸਿੰਘ ਨੂੰ ਹੀਰਾ ਸਿੰਘ ਦਾ ਵਜ਼ੀਰ ਬਣਨਾ ਮਨਜ਼ੂਰ ਨਹੀਂ ਸੀ। ਹੀਰਾ ਸਿੰਘ ਨੇ ਖਾਲਸਾ ਫੌਜਾਂ ਵਿਚ ਇਹ ਗੱਲ ਫੈਲਾ ਦਿੱਤੀ ਕਿ ਜਵਾਹਰ ਸਿੰਘ ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ਾਂ ਕੋਲ ਵੇਚਣਾ ਚਾਹੁੰਦਾ ਹੈ। ਖਾਲਸਾ ਫੌਜ ਨੇ ਜਵਾਹਰ ਸਿੰਘ ਨੂੰ ਗ੍ਰਿਫਤਾਰ ਕਰ ਕੇ ਹੀਰਾ ਸਿੰਘ ਦੇ ਹਵਾਲੇ ਕਰ ਦਿੱਤਾ ਜਿਸ ਨੇ ਜਵਾਹਰ ਸਿੰਘ ਨੂੰ ਕੈਦ ਕਰ ਦਿੱਤਾ, ਪਰੰਤੂ ਥੋੜ੍ਹੇ ਹੀ ਸਮੇਂ ਮਗਰੋਂ ਮਹਾਰਾਣੀ ਜਿੰਦ ਕੌਰ ਨੇ ਆਪਣਾ ਅਸਰ-ਰਸੂਖ ਵਰਤ ਕੇ ਆਪਣੇ ਭਰਾ ਨੂੰ ਛੁਡਾ ਲਿਆ। ੭ ਮਈ ੧੮੪੪ ਈ: ਨੂੰ ਰਾਜਾ ਹੀਰਾ ਸਿੰਘ ਦੇ ਹੁਕਮ ਨਾਲ ਸ਼ੇਰ-ਏ-ਪੰਜਾਬ ਦੇ ਪੁੱਤਰ ਕੰਵਰ ਕਸ਼ਮੀਰਾ ਸਿੰਘ, ਸ. ਅਤਰ ਸਿੰਘ ਸੰਧਾਵਾਲੀਏ, ਬਾਬਾ ਬੀਰ ਸਿੰਘ ਨੌਰੰਗਾਬਾਦੀ ਸਮੇਤ ਤਿੰਨ ਹਜ਼ਾਰ ਤੋਂ ਵੀ ਵੱਧ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੂੰ ਕਤਲ ਕਰ ਦਿੱਤਾ ਗਿਆ। ੨੧ ਦਸੰਬਰ ੧੮੪੪ ਈ: ਨੂੰ ਹੀਰਾ ਸਿੰਘ ਵੀ ਸਣੇ ਸਾਥੀਆਂ ਦੇ ਕਤਲ ਕਰ ਦਿੱਤਾ ਗਿਆ ਅਤੇ ਉਸ ਦੀ ਥਾਂ ਜਵਾਹਰ ਸਿੰਘ ਵਜ਼ੀਰ ਬਣਿਆ, ਜਿਸ ਦੇ ਹੁਕਮ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਕੰਵਰ ਪਸ਼ੌਰਾ ਸਿੰਘ ਨੂੰ ੩੦ ਅਗਸਤ ੧੮੪੫ ਈ: ਨੂੰ ਕਤਲ ਕਰ ਦਿੱਤਾ ਗਿਆ, ਜਿਸ ਕਾਰਨ ਖਾਲਸਾ ਫੌਜਾਂ ਜਵਾਹਰ ਸਿੰਘ ਨਾਲ ਨਾਰਾਜ਼ ਹੋ ਗਈਆਂ ਅਤੇ ਉਸ ਨੂੰ ਮਹਾਰਾਣੀ ਜਿੰਦ ਕੌਰ ਅਤੇ ਮਹਾਰਾਜਾ ਦਲੀਪ ਸਿੰਘ ਦੇ ਸਾਹਮਣੇ ੨੧ ਸਤੰਬਰ ੧੮੪੫ ਈ: ਨੂੰ ਕਤਲ ਕਰ ਦਿੱਤਾ। ਹੁਣ ਲਾਹੌਰ ਦਰਬਾਰ ਅੰਦਰ ਫੈਲੀ ਬੁਰਛਾਗਰਦੀ ਕਾਰਨ ਕੋਈ ਵਜ਼ੀਰ ਬਣਨ ਨੂੰ ਤਿਆਰ ਨਹੀਂ ਸੀ। ਅੰਤ ਸਭ ਕੰਮ-ਕਾਜ ਮਹਾਰਾਣੀ ਜਿੰਦ ਕੌਰ ਨੇ ਆਪਣੇ ਹੱਥ ਵਿਚ ਲੈ ਲਿਆ, ਉਹ ਬਾਲਕ

ਮਹਾਰਾਜੇ ਦੀ ਸਰਪ੍ਰਸਤ ਬਣੀ ਅਤੇ ਦੀਵਾਨ ਦੀਨਾ ਨਾਥ, ਭਾਈ ਰਾਮ ਸਿੰਘ ਅਤੇ ਮਿਸ਼ਰ ਲਾਲ ਸਿੰਘ ਆਦਿ ਦੀ ਸਲਾਹਕਾਰ ਸਭਾ ਬਣਾ ਕੇ ਰਾਜ ਕਰਨ ਲੱਗੀ। ਲੇਡੀ ਲਾਗਨ ਨੇ ਆਪਣੀ ਕਿਤਾਬ ਦੇ ਸਫ਼ਾ ੧੦੬ ਉੱਤੇ ਲਿਖਿਆ ਹੈ ਕਿ "ਮਹਾਰਾਣੀ ਜਿੰਦ ਕੌਰ ਆਪਣੇ ਪੁੱਤਰ ਦੀ ਬਾਲਕ ਅਵਸਥਾ ਵਿਚ, ਉਸ ਦੀ ਪ੍ਰਤਿਪਾਲਕਾ ਥਾਪੀ ਗਈ। ਉਹ ਲਾਇਕ ਤੇ ਪੱਕੇ ਇਰਾਦੇ ਵਾਲੀ ਇਸਤਰੀ ਸੀ ਜਿਸ ਦਾ ਖਾਲਸਾ ਪੰਚਾਇਤਾਂ ਅੰਦਰ ਬੜਾ ਸਤਿਕਾਰ ਅਤੇ ਅਸਰ ਸੀ। ਉਹ ਰਾਜਨੀਤੀ ਨੂੰ ਸਮਝਣ ਵਾਲੀ ਅਤੇ ਵੱਡੇ ਹੌਂਸਲੇ ਵਾਲੀ ਇਸਤਰੀ ਸੀ"।

ਉਧਰ ਲਾਲ ਸਿੰਘ ਅਤੇ ਤੇਜ ਸਿੰਘ ਵੀ ਤਾਕਤ ਹਾਸਲ ਕਰਨ ਲਈ ਤਰਲੋ-ਮੱਛੀ ਹੋ ਰਹੇ ਸਨ ਪਰੰਤੂ ਖਾਲਸਾ ਫੌਜਾਂ ਉਨ੍ਹਾਂ ਦੇ ਸਾਜ਼ਿਸ਼ੀ ਅਤੇ ਖੁਦਪ੍ਰਸਤ ਹੋਣ ਕਾਰਨ ਸਖ਼ਤ ਖ਼ਿਲਾਫ ਸਨ। ਅੰਤ ਨੂੰ ਇਨ੍ਹਾਂ ਦੋਹਾਂ ਨੇ ਅੰਗਰੇਜ਼ਾਂ ਨਾਲ ਸਾਜ਼-ਬਾਜ਼ ਕਰਨੀ ਅਰੰਭ ਦਿੱਤੀ ਅਤੇ ਫੈਸਲਾ ਕਰ ਲਿਆ ਕਿ ਖਾਲਸਾ ਫੌਜਾਂ ਨੂੰ ਅੰਗਰੇਜ਼ਾਂ ਨਾਲ ਲੜਾ ਕੇ ਤਬਾਹ ਕਰਵਾ ਦਿੱਤਾ ਜਾਵੇ। ਇਸ ਨੀਤੀ ਅਧੀਨ ਡੋਗਰਿਆਂ ਨੇ ਖਾਲਸਾ ਫੌਜਾਂ ਨੂੰ ਭੜਕਾ ਕੇ ੧੭ ਨਵੰਬਰ ੧੮੪੫ ਈ: ਨੂੰ ਅੰਗਰੇਜ਼ ਸਰਕਾਰ ਦੇ ਵਿਰੁੱਧ ਐਲਾਨ-ਏ-ਜੰਗ ਕਰਵਾ ਦਿੱਤਾ। ਭਾਵੇਂ ਮਹਾਰਾਣੀ ਜਿੰਦ ਕੌਰ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਲੜਾਈ ਛੇੜਨ ਦੇ ਵਿਰੁੱਧ ਸਨ ਕਿਉਂਕਿ ਲਾਹੌਰ ਦਰਬਾਰ ਅੰਦਰ ਇਕਜੁਟਤਾ ਅਤੇ ਇਕਸੁਰਤਾ ਨਹੀਂ ਸੀ। ਫੌਜ ਦੀ ਕਮਾਂਡ ਵੀ ਢਿੱਲੀ ਹੋਈ ਪਈ ਸੀ ਅਤੇ ਮਹਾਰਾਜਾ ਦਲੀਪ ਸਿੰਘ ਬਾਲ ਅਵਸਥਾ ਵਿਚ ਸਨ। ਲਾਹੌਰ ਦਰਬਾਰ ਸਾਜ਼ਿਸ਼ਾਂ ਦਾ ਅਖਾੜਾ ਬਣਿਆ ਹੋਇਆ ਸੀ। ਪਰ ਲੜਾਈ ਨਾ ਟਲ ਸਕੀ। ਅੰਤ ਸਤਲੁਜ ਦੇ ਕੰਢੇ ਪੰਜ ਘਮਸਾਣ ਦੀਆਂ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਖਾਲਸਾ ਫੌਜਾਂ ਨੇ ਆਪਣੇ ਜੌਹਰ ਦਿਖਾਏ ਅਤੇ ਅੰਗਰੇਜ਼ ਫੌਜਾਂ ਦੇ ਛੱਕੇ ਛੁਡਾ ਦਿੱਤੇ ਪਰੰਤੂ ਦੇਸ਼-ਧਰੋਹੀ ਜਰਨੈਲਾਂ ਲਾਲ ਸਿੰਘ, ਤੇਜ ਸਿੰਘ ਅਤੇ ਗੁਲਾਬ ਸਿੰਘ ਦੀ ਬੇਈਮਾਨੀ ਕਾਰਨ ਮੁਦਕੀ, ਫੇਰੂ ਸ਼ਹਿਰ, ਬੱਦੋਵਾਲ, ਅਲੀਵਾਲ ਅਤੇ ਸਭਰਾਵਾਂ ਦੀਆਂ ਲੜਾਈਆਂ ਹਾਰ ਗਏ। ਇਨ੍ਹਾਂ ਬੇਈਮਾਨ ਜਰਨੈਲਾਂ ਨੇ ਫੌਜਾਂ ਨੂੰ ਬਰੂਦ ਦੀ ਥਾਂ ਸਰ੍ਹੋਂ ਭੇਜੀ। ਪਰੰਤੂ ਫੌਜਾਂ ਅੰਦਰ ਇਨ੍ਹਾਂ ਇਹ ਗੱਲ ਫੈਲਾ ਦਿੱਤੀ ਕਿ ਮਹਾਰਾਣੀ ਜਿੰਦ ਕੌਰ ਨੇ ਅੰਗਰੇਜ਼ਾਂ ਨੂੰ ਚਿੱਠੀਆਂ ਲਿਖੀਆਂ ਹਨ ਅਤੇ ਬਰੂਦ ਦੀ ਥਾਂ ਸਰ੍ਹੋਂ ਵੀ ਮਹਾਰਾਣੀ ਸਾਹਿਬਾ ਨੇ ਹੀ ਭੇਜੀ। ਪਰ ਅੱਜ ਤਕ ਇਸ ਦਾ ਸਬੂਤ ਕਿੱਧਰੇ ਵੀ ਨਹੀਂ ਮਿਲਦਾ। ਇਸ ਦੇ ਉਲਟ ਮੁਦਕੀ ਤੇ ਫੇਰੂ ਸ਼ਹਿਰ ਦੀ ਜੰਗ ਹਾਰਨ ਉਪਰੰਤ ਜੋ ਚਿੱਠੀ ਮਹਾਰਾਣੀ ਜਿੰਦ ਕੌਰ ਨੇ ਸਰਦਾਰ ਸ਼ਾਮ ਸਿੰਘ ਅਟਾਰੀ, ਜੋ ਸ਼ੇਰ-ਏ-ਪੰਜਾਬ ਦਾ ਦੋਸਤ ਅਤੇ ਨਜ਼ਦੀਕੀ ਰਿਸ਼ਤੇਦਾਰ ਵੀ ਸੀ, ਨੂੰ ਲਿਖੀ ਉਸ ਤੋਂ ਸਾਫ ਜ਼ਾਹਰ ਹੈ ਕਿ ਮਹਾਰਾਣੀ ਜਿੰਦ ਕੌਰ ਨੂੰ ਪੰਜਾਬ ਦੇ ਹਿਤ ਕਿਤਨੇ ਪਿਆਰੇ ਸਨ ਅਤੇ ਪੰਜਾਬ ਦੀ ਮਿੱਟੀ ਨਾਲ ਉਸ ਦਾ ਕਿਤਨਾ ਮੋਹ ਸੀ! ਫਿਰ ਰਾਜ-ਭਾਗ ਦਾ ਮਾਲਕ ਵੀ ਤਾਂ ਉਸ ਦਾ ਪੁੱਤਰ ਦਲੀਪ ਸਿੰਘ ਹੀ ਸੀ ਅਤੇ ਮਹਾਰਾਜਾ ਦਲੀਪ ਸਿੰਘ ਦੀ

ਸਰਪ੍ਰਸਤ ਦੇ ਰੂਪ ਵਿਚ ਰਾਜ-ਭਾਗ ਦੀ ਵਾਗਡੋਰ ਉਸ ਦੇ ਆਪਣੇ ਹੱਥ ਸੀ। ਕੋਈ ਕਮਲਾ ਵੀ ਆਪਣੇ ਘਰ ਨੂੰ ਆਪ ਤਬਾਹ ਨਹੀਂ ਕਰਦਾ। ਫਿਰ ਮਹਾਰਾਣੀ ਜਿੰਦ ਕੌਰ ਨੂੰ ਅੰਗਰੇਜ਼ਾਂ ਨਾਲ ਸਾਜ਼-ਬਾਜ਼ ਕਰ ਕੇ ਆਪਣੇ ਹੀ ਪੁੱਤਰ ਦਾ ਰਾਜ-ਭਾਗ ਤਬਾਹ ਕਰਨ ਦੀ ਕੀ ਲੋੜ ਸੀ? ਪਰੰਤੂ ਡੋਗਰੇ ਭਰਾਵਾਂ ਵਾਂਗ ਹਰ ਰਾਜ ਪ੍ਰਬੰਧ ਅਤੇ ਰਾਜ ਘਰਾਣੇ ਅੰਦਰ ਅਜਿਹੇ ਨਖਿਧ ਅਤੇ ਨਿਜ-ਪ੍ਰਸਤ, ਲਾਲਚੀ, ਨਮਕ ਹਰਾਮ ਲੋਕ ਮੌਜੂਦ ਹੁੰਦੇ ਹੀ ਰਹੇ ਹਨ ਅਤੇ ਅੱਜ ਵੀ ਹਨ, ਜੋ ਰਾਜ ਦਰਬਾਰਾਂ-ਸਰਕਾਰਾਂ ਅੰਦਰ ਰਹਿ ਕੇ ਸਾਜ਼ਿਸ਼ਾਂ ਰਚਦੇ ਹੀ ਰਹਿੰਦੇ ਹਨ। ਸ਼ਾਇਦ ਹੀ ਕੋਈ ਸਰਕਾਰ ਇਨ੍ਹਾਂ ਦਰਬਾਰੀ ਸਾਜ਼ਿਸ਼ਾਂ (PALACE-INTRIGUES) ਤੋਂ ਬਚ ਸਕੀ ਹੋਵੇ। ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਲਿਖੀ ਮਹਾਰਾਣੀ ਜਿੰਦ ਕੌਰ ਦੀ ਚਿੱਠੀ ਨੂੰ ਪੰਥ ਦੇ ਪ੍ਰਸਿੱਧ ਵਿਦਵਾਨ ਇਤਿਹਾਸਕਾਰ ਅਤੇ ਸ਼੍ਰੋਮਣੀ ਢਾਡੀ ਗਿਆਨੀ ਸੋਹਣ ਸਿੰਘ ਸੀਤਲ ਨੇ ਇਉਂ ਬਿਆਨ ਕੀਤਾ ਹੈ:

*ਚਿੱਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ, ਬੈਠ ਰਿਹੋਂ ਕੀ ਚਿਤ ਵਿਚ ਧਾਰ ਸਿੰਘਾ?*
*ਦੋਵੇਂ ਜੰਗ ਮੁਦਕੀ-ਫੇਰੂ ਸ਼ਹਿਰ ਵਾਲੇ, ਸਿੰਘ ਆਏ ਅੰਗਰੇਜ਼ ਤੋਂ ਹਾਰ ਸਿੰਘਾ।*
*ਕਾਹਨੂੰ ਹਾਰਦੇ ਕਿਉਂ ਮਿਹਣੇ ਜੱਗ ਦਿੰਦਾ, ਜਿਉਂਦੀ ਹੁੰਦੀ ਜੇ ਅੱਜ ਸਰਕਾਰ ਸਿੰਘਾ?*
*ਤੇਗ ਸਿੰਘਾਂ ਦੀ ਤਾਂ ਖੁੰਢੀ ਨਹੀਂ ਹੋਈ, ਐਪਰ ਆਪਣੇ ਹੀ ਹੋ ਗਏ ਗਦਾਰ ਸਿੰਘਾ।*
*ਹੁਣ ਵੀ ਚਮਕੀ ਨਾ ਜੇ ਸਿੰਘਾ ਤੇਗ ਤੇਰੀ, ਤਾਂ ਫਿਰ ਸਭ ਨਿਸ਼ਾਨ ਮਿਟਾਏ ਜਾਸਨ।*
*ਤੇਰੇ ਲਾਡਲੇ ਕੌਰ ਦੀ ਹਿੱਕ ਉੱਤੇ, ਕੱਲ੍ਹ ਨੂੰ ਗੈਰਾਂ ਦੇ ਝੰਡੇ ਝੁਲਾਏ ਜਾਸਨ।*
*ਪੁੱਟ ਸ਼ੇਰੇ ਪੰਜਾਬ ਦੀ ਮੜ੍ਹੀ ਤਾਈਂ, ਉਹਦੇ ਪੈਰਾਂ ਵਿਚ ਫੁੱਲ ਰੁਲਾਏ ਜਾਸਨ।*
*ਬਦਲੀ ਜਿਹਨੇ ਤਕਦੀਰ ਪੰਜਾਬ ਦੀ ਸੀ, ਉਹਦੀ ਆਤਮਾ ਨੂੰ ਤੀਰ ਲਾਏ ਜਾਸਨ।*
*ਅਜੇ ਸਮਾਂ ਈ ਵਕਤ ਸੰਭਾਲ ਸਿੰਘਾ, ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ।*
*ਲਹਿੰਦੀ ਦਿੱਸੇ 'ਰਣਜੀਤ' ਦੀ ਪੱਗ ਮੈਨੂੰ, ਮੋਏ ਮਿੱਤਰ ਦੀ ਯੋਧਿਆ ਆਨ ਰੱਖ ਲੈ।*

ਮਹਾਰਾਣੀ ਜਿੰਦ ਕੌਰ ਦੀ ਚਿੱਠੀ ਦੇਸ਼-ਭਗਤੀ ਅਤੇ ਪੰਜਾਬ ਪ੍ਰਤੀ ਸੱਚੇ-ਸੁੱਚੇ ਪਿਆਰ ਦੀ ਭਾਵਨਾ ਨਾਲ ਲਬਰੇਜ਼ ਸੀ। ਸਰਦਾਰ ਸ਼ਾਮ ਸਿੰਘ ਅਟਾਰੀ ਕਮਰਕੱਸਾ ਕਰ ਕੇ ਆਪਣੇ ਫੌਜੀ ਦਲ ਨਾਲ ਆ ਹਾਜ਼ਰ ਹੋਇਆ ਅਤੇ ਸਭਰਾਵਾਂ ਦੀ ਲੜਾਈ ਉਸ ਦੀ ਕਮਾਨ ਹੇਠ ਲੜੀ ਗਈ। ਸਰਦਾਰ ਅਟਾਰੀ ਦੀ ਅਗਵਾਈ ਵਿਚ ਖਾਲਸਾ ਫੌਜਾਂ ਨੇ ਭਾਰੀ ਜੌਹਰ ਦਿਖਾਏ ਅਤੇ ਅੰਗਰੇਜ਼ੀ ਫੌਜਾਂ ਦੇ ਆਹੂ ਲਾਹ ਸੁੱਟੇ। ਪਰੰਤੂ ਜੰਗ ਨੂੰ ਸਾਜ਼ੋ-ਸਾਮਾਨ ਸਪਲਾਈ ਕਰਨ ਵਾਲੇ ਤਾਂ ਉਹੀ ਗਦਾਰ ਸਨ। ਇਸ ਤਰ੍ਹਾਂ ੧੦ ਜਨਵਰੀ ੧੮੪੬ ਈ: ਨੂੰ ਸਭਰਾਵਾਂ ਦੇ ਮੈਦਾਨ ਵਿਚ ਕੌਮੀ ਗਦਾਰਾਂ ਦੀ ਗਦਾਰੀ ਕਾਰਨ ਖਾਲਸਾ ਫੌਜਾਂ ਜਿੱਤ ਕੇ ਵੀ ਹਾਰ ਗਈਆਂ। ਸਰਦਾਰ ਸ਼ਾਮ ਸਿੰਘ ਅਟਾਰੀ ਜੰਗ ਵਿਚ ਜੂਝਦੇ ਹੋਏ ਸ਼ਹੀਦੀ ਪਾ ਗਏ। ਇਨ੍ਹਾਂ ਜੰਗਾਂ ਵਿਚ ਖਾਲਸਾ ਫੌਜ ਨੇ ਬਹਾਦਰੀ ਦੇ ਉਹ ਜੌਹਰ ਵਿਖਾਏ ਕਿ ਲੰਦਨ ਦੇ ਟਾਪੂਆਂ ਵਿਚ ਕੁਰਲਾਹਟ ਮੱਚ ਗਈ। ਅੰਗਰੇਜ਼ ਸ਼ਾਸਨ

ਕੰਬ ਉਠਿਆ। ਕਵੀ ਸ਼ਾਹ ਮੁਹੰਮਦ ਨੇ 'ਜੰਗਨਾਮਾ ਸਿੰਘਾਂ ਤੇ ਫਰੰਗੀਆਂ' ਵਿਚ ਇਸ ਗਾਥਾ ਨੂੰ ਇਉਂ ਬਿਆਨ ਕੀਤਾ ਹੈ:

*ਸਿੰਘਾਂ ਮਾਰ ਕੇ ਕਟਕ ਮੁਕਾਇ ਦਿੱਤੇ,*
*ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।*
*ਲੰਦਨ ਟਾਪੂਆਂ ਵਿਚ ਕੁਰਲਾਟ ਪਈ,*
*ਕੁਰਸੀ ਚਾਰ ਹਜ਼ਾਰ ਹੋਈ ਸੱਖਣੀ ਜੀ।*

ਸਿੰਘਾਂ ਅਤੇ ਫਰੰਗੀਆਂ ਦੀਆਂ ਸਾਰੀਆਂ ਜੰਗਾਂ ਵਿਚ ਪੰਜਾਬ ਤੋਂ ਬਿਨਾਂ ਸਾਰੇ ਹਿੰਦੋਸਤਾਨ ਦੀਆਂ ਫੌਜਾਂ ਅੰਗਰੇਜ਼ੀ ਕਮਾਨ ਹੇਠ ਖਾਲਸਾ ਫੌਜਾਂ ਵਿਰੁੱਧ ਲੜੀਆਂ ਅਤੇ ਪੂਰੇ ਪੰਜਾਬ ਨੂੰ ਅੰਗਰੇਜ਼ ਅਧੀਨ ਕਰਵਾ ਕੇ ਸਾਰੇ ਹਿੰਦੋਸਤਾਨ ਨੂੰ ਗੁਲਾਮ ਬਣਾਉਣ ਵਿਚ ਪੂਰਾ ਯੋਗਦਾਨ ਪਾਇਆ। ਇਹੋ ਇਨ੍ਹਾਂ ਦੀ ਦੇਸ਼ ਭਗਤੀ ਸੀ। ਇਸ ਤਰ੍ਹਾਂ ਦੀ ਹੀ ਕਰਤੂਤ ਇਨ੍ਹਾਂ ਲੋਕਾਂ ਨੇ ਮੁਗ਼ਲ ਸਰਕਾਰ ਨਾਲ ਸਾਂਝ ਪਾ ਕੇ ਗੁਰੂਕਿਆਂ ਨਾਲ ਜੰਗ-ਯੁੱਧ ਕੀਤੇ ਅਤੇ ਉਨ੍ਹਾਂ ਲੋਕਾਂ ਦੇ ਸੰਗੀ-ਸਾਥੀ ਬਣੇ ਜਿਹੜੇ ਇਨ੍ਹਾਂ ਦਾ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਢਾਂਚਾ ਹੀ ਤਬਾਹ ਕਰ ਰਹੇ ਸਨ।

੧੨ ਫਰਵਰੀ ੧੮੪੬ ਈ: ਨੂੰ ਜੇਤੂ ਅੰਗਰੇਜ਼ ਕਸੂਰ ਆ ਬੈਠਾ। ਇਨ੍ਹਾਂ ਲੜਾਈਆਂ ਦਾ ਵੇਰਵਾ ਮਹਾਂ ਕਵੀ ਸ਼ਾਹ ਮੁਹੰਮਦ ਨੇ 'ਜੰਗਨਾਮਾ ਸਿੰਘਾਂ ਤੇ ਫਰੰਗੀਆਂ' ਵਿਚ ਵਿਸਥਾਰ ਨਾਲ ਦਿੱਤਾ ਹੈ। ਸ਼ਾਹ ਮੁਹੰਮਦ ਲੰਮਾ ਹਉਕਾ ਭਰ ਕੇ ਕਹਿੰਦਾ ਹੈ:

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ।*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।*

ਅੰਤ ੧੮ ਫਰਵਰੀ ੧੮੪੬ ਈ: ਨੂੰ ਰਾਜਾ ਗੁਲਾਬ ਸਿੰਘ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਨਾਲ ਲੈ ਕੇ ਲਾਰਡ ਹਾਰਡਿੰਗ ਨੂੰ ਲਲਿਆਣੀ ਆ ਮਿਲਿਆ। ਲਾਹੌਰ ਦਰਬਾਰ ਦਾ ਜ਼ਬਾਨੀ ਸ਼ਰਤਾਂ ਨਾਲ ਸੌਦਾ ਤੈਅ ਕਰ ਲਿਆ ਅਤੇ ੨੦ ਫਰਵਰੀ ੧੮੪੬ ਈ: ਨੂੰ ਅੰਗਰੇਜ਼ ਲਾਹੌਰ ਪੁੱਜਾ। ਇਸ ਸਾਰੇ ਘਟਨਾਕ੍ਰਮ ਵਿੱਚੋਂ ਮਹਾਰਾਣੀ ਜਿੰਦ ਕੌਰ ਨੂੰ ਦੂਰ ਹੀ ਨਹੀਂ ਰੱਖਿਆ ਸਗੋਂ ਤਰ੍ਹਾਂ-ਤਰ੍ਹਾਂ ਦੀਆਂ ਮਨਘੜਤ ਸਾਜ਼ਿਸ਼ੀ ਕਹਾਣੀਆਂ ਬਣਾ ਕੇ ਉਸ ਨੂੰ ਖਾਲਸਾ ਫੌਜਾਂ ਅਤੇ ਪੰਚਾਇਤਾਂ ਦਰਮਿਆਨ ਬਦਨਾਮ ਕਰਨ ਦਾ ਭਰਪੂਰ ਯਤਨ ਕੀਤਾ ਗਿਆ। ੨੬ ਫਰਵਰੀ ਨੂੰ ਲਾਰਡ ਹਾਰਡਿੰਗ ਨੇ ਲਾਹੌਰ ਵਿਚ ਆਮ ਦਰਬਾਰ ਕੀਤਾ। ਅੰਗਰੇਜ਼ ਅਹਿਲਕਾਰ ਜੇਤੂ ਸ਼ਕਲ ਵਿਚ ਸੱਜੇ ਪਾਸੇ ਅਤੇ ਸਿੱਖ ਸਰਦਾਰ ਅਧੀਨਗੀ ਦੀ ਹਾਲਤ ਵਿਚ ਖੱਬੇ ਪਾਸੇ ਬੈਠੇ ਅਤੇ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਰਾਜ ਸਿੰਘਾਸਣ ਉੱਤੇ ਬਿਠਾਇਆ ਗਿਆ। ਹਾਰਡਿੰਗ ਨੇ ਮਹਾਰਾਜਾ ਦਲੀਪ ਸਿੰਘ ਦੇ ਮਾਤਹਿਤ ਮਿਸਰ ਲਾਲ ਸਿੰਘ ਦੇ ਵਜ਼ੀਰ ਅਤੇ ਤੇਜ ਸਿੰਘ ਦੇ ਸੈਨਾਪਤੀ ਹੋਣ ਦਾ ਐਲਾਨ ਕੀਤਾ। ਮਹਾਰਾਣੀ ਜਿੰਦ ਕੌਰ ਜੋ ਮਹਾਰਾਜੇ ਦੀ ਸਰਪ੍ਰਸਤ ਸੀ, ਨੂੰ ਕਿਸੇ

ਵੀ ਤਰ੍ਹਾਂ ਵਿਸ਼ਵਾਸ ਵਿਚ ਨਹੀਂ ਲਿਆ ਗਿਆ। ਇਸ ਤੋਂ ਵੱਡਾ ਰਾਜਨੀਤਿਕ ਧੱਕਾ ਤੇ ਧੋਖਾ ਹੋਰ ਕੀ ਹੋ ਸਕਦਾ ਸੀ? ੧੬ ਦਸੰਬਰ ੧੮੪੬ ਈ: ਨੂੰ ਭਰੋਵਾਲ ਦੀ ਸੁਲਹ, ਜਿਸ ਉੱਤੇ ਗਦਾਰਾਂ ਦੇ ਕਹੇ, ਬਾਲਕ ਮਹਾਰਾਜੇ ਦੇ ਦਸਤਖਤ ਕਰਵਾਏ ਗਏ, ਰਾਹੀਂ ਲਾਹੌਰ ਦਰਬਾਰ ਦਾ ਰਾਜ ਪ੍ਰਬੰਧ ਚਲਾਉਣ ਲਈ ਕੌਂਸਲ ਨਾਮਜ਼ਦ ਕੀਤੀ ਗਈ। ਇਸ ਕੌਂਸਲ ਤੋਂ ਵੀ ਮਹਾਰਾਣੀ ਨੂੰ ਦੂਰ ਰੱਖਿਆ ਗਿਆ। ਮਹਾਰਾਣੀ ਜਿੰਦ ਕੌਰ ਨੂੰ ਉਸ ਦੇ ਅਤੇ ਉਸ ਦੇ ਨੌਕਰਾਂ ਦੇ ਗੁਜ਼ਾਰੇ-ਭੱਤੇ ਲਈ ਡੇਢ ਲੱਖ ਰੁਪਿਆ ਪ੍ਰਵਾਨ ਕੀਤਾ ਗਿਆ। ਹਾਲਾਤ ਦੀ ਸਿਤਮ-ਜ਼ਰੀਫੀ ਵੇਖੋ ਕਿ ਦੇਸ਼ ਪੰਜਾਬ ਦੀ ਮਾਲਕ ਨੂੰ ਉਸ ਦੇ ਦੇਸ਼ ਵਿਚ ਹੀ ਕੌਮੀ ਗਦਾਰਾਂ ਦੀ ਗਦਾਰੀ ਦਾ ਨਤੀਜਾ ਗੁਜ਼ਾਰਾ ਭੱਤਾ ਦੇਣ ਦਾ ਫੈਸਲਾ ਕੀਤਾ ਗਿਆ।

ਮਹਾਰਾਣੀ ਜਿੰਦ ਕੌਰ, ਦੀਵਾਨ ਦੀਨਾ ਨਾਥ ਅਤੇ ਕਈ ਹੋਰ ਸਰਦਾਰ ਇਸ ਦੇ ਉਲਟ ਸਨ। ਇਨ੍ਹਾਂ ਨੇ ਰਾਜ ਪ੍ਰਬੰਧ ਮੁੜ ਆਪਣੇ ਹੱਥਾਂ ਵਿਚ ਲੈਣ ਹਿਤ ਸਰਦਾਰਾਂ ਨੂੰ ਇਕੱਠਾ ਕਰਨ ਲਈ ਪੂਰਾ ਜ਼ੋਰ ਲਾਇਆ। ਦੀਵਾਨ ਦੀਨਾ ਨਾਥ ਨੇ ਅੰਗਰੇਜ਼ ਅਧਿਕਾਰੀ 'ਕਰੀ' ਨੂੰ ਕਿਹਾ ਕਿ ਮਹਾਰਾਣੀ ਜਿੰਦ ਕੌਰ ਦੀ ਵੀ ਸਲਾਹ ਲਈ ਜਾਵੇ।

ਪਰੰਤੂ ਉਸ ਨੇ ਕੜਕ ਕੇ ਕਿਹਾ ਕਿ ਗਵਰਨਰ ਜਨਰਲ ਮਹਾਰਾਣੀ ਦੀ ਸਲਾਹ ਨਹੀਂ ਪੁੱਛ ਰਿਹਾ ਸਗੋਂ ਸਰਦਾਰਾਂ ਅਤੇ ਰਾਜ ਦੇ ਥੰਮ੍ਹਾਂ ਦੀ ਸਲਾਹ ਪੁੱਛ ਰਿਹਾ ਹੈ। ਅਫ਼ਸੋਸ! ਇਹ ਸਰਦਾਰ ਆਪਣੇ ਨਿੱਜੀ ਲਾਭਾਂ ਕਾਰਨ ਅੰਗਰੇਜ਼ਾਂ ਨਾਲ ਮਿਲ ਗਏ ਸਨ ਅਤੇ ਲਾਲ ਸਿੰਘ, ਤੇਜ ਸਿੰਘ ਆਦਿ ਥੰਮ੍ਹ ਤਾਂ ਪਹਿਲਾਂ ਹੀ ਡਿੱਗ ਚੁੱਕੇ ਸਨ। ਪੰਜਾਬ ਦੇ ਸਰਦਾਰ ਅੰਗਰੇਜ਼ਾਂ ਦੇ ਹੱਥ ਵਿਚ ਕਠਪੁਤਲੀਆਂ ਵਾਂਗ ਨੱਚ ਰਹੇ ਸਨ। ਗਵਰਨਰ ਜਨਰਲ ਹਾਰਡਿੰਗ ਅਤੇ ਰੈਜ਼ੀਡੈਂਟ ਲਾਰੰਸ ਦੇ ਦਿਲ ਵਿਚ ਮਹਾਰਾਣੀ ਜਿੰਦ ਕੌਰ ਕੰਡੇ ਵਾਂਗ ਰੜਕ ਰਹੀ ਸੀ। ੭ ਦਸੰਬਰ ੧੮੪੬ ਈ: ਨੂੰ ਜਨਰਲ ਹਾਰਡਿੰਗ, 'ਕਰੀ' ਨੂੰ ਲਿਖਦਾ ਹੈ, 'ਸਾਡੇ ਲਾਹੌਰ ਵਿਚ ਕਬਜ਼ਾ ਰੱਖਣ ਦੇ ਕਿਸੇ ਅਹਿਦਨਾਮੇ ਵਿਚ ਇਹ ਸ਼ਰਤ ਹੋਣੀ ਜ਼ਰੂਰੀ ਹੈ ਕਿ ਮਹਾਰਾਣੀ ਦੇ ਹੱਥ ਵਿਚ ਕੋਈ ਤਾਕਤ ਨਾ ਰਹੇ। ੧੦ ਦਸੰਬਰ ਨੂੰ ਮੁੜ ਲਿਖਦਾ ਹੈ, 'ਮੈਨੂੰ ਨਹੀਂ ਪਤਾ ਕਿ ਕਿਸ ਬਾਕਾਇਦਾ ਰਸਮ ਅਨੁਸਾਰ ਰਾਣੀ ਕਾਰ-ਮੁਖਤਿਆਰ ਬਣੀ ਹੈ। ਮੇਰਾ ਅਨੁਭਵ ਇਹ ਹੈ ਕਿ ਉਹ ਮਹਾਰਾਜੇ ਦੀ ਮਾਤਾ ਤੇ ਪ੍ਰਤਿਪਾਲਕਾ (GUARDIAN) ਹੋਣ ਦੀ ਕੁਦਰਤੀ ਤੇ ਅਣਪੁੱਛੀ ਹੈਸੀਅਤ ਵਿਚ ਕਾਰ-ਮੁਖਤਿਆਰ ਬਣੀ ਹੋਈ ਹੈ। ਜੇ ਸਰਦਾਰ ਅਤੇ ਰਸੂਖ ਵਾਲੇ ਹਾਕਮ ਖਾਸ ਕਰ ਅਟਾਰੀ ਵਾਲੇ ਸਰਦਾਰ ਮਹਾਰਾਜੇ ਦੀ ਛੋਟੀ ਉਮਰ ਦੇ ਦਿਨਾਂ ਵਿਚ ਸਰਕਾਰ ਅੰਗਰੇਜ਼ੀ ਨੂੰ ਉਸ ਦੇ ਸਰਪ੍ਰਸਤ ਬਣਨ ਲਈ ਪ੍ਰੇਰਨਾ ਭਰੀ ਬੇਨਤੀ ਕਰਨ ਤਾਂ ਚੁੱਪ-ਚੁਪੀਤੇ, ਮਹਾਰਾਣੀ ਜਿੰਦ ਕੌਰ ਦੇ ਗਿਆਤ ਤੋਂ ਬਿਨਾਂ ਮਹਾਰਾਣੀ ਦੀ ਤਾਕਤ ਖਤਮ ਹੋ ਜਾਵੇਗੀ ਕਿਉਂਕਿ ਇਹ ਗੱਲ ਸਾਫ ਤੌਰ ਉੱਤੇ ਲਿਖਤ ਵਿਚ ਸ਼ਾਮਲ ਕੀਤੀ ਜਾਵੇਗੀ ਕਿ ਨਾਬਾਲਗ਼ ਮਹਾਰਾਜੇ ਦੀ ਸਰਪ੍ਰਸਤ ਦੀ ਹੈਸੀਅਤ ਵਿਚ ਅਤੇ ਰਾਜ-ਪ੍ਰਬੰਧ ਕਰਨ ਲਈ

ਮਹਾਰਾਜੇ ਦੀ ਤਰਫ਼ੋਂ ਕਾਰ-ਮੁਖਤਿਆਰੀ ਦੇ ਸਾਰੇ ਅਖ਼ਤਿਆਰ ਦੇ ਕੰਮ ਸਰਕਾਰ ਅੰਗਰੇਜ਼ੀ ਦੇ ਹੱਥਾਂ ਵਿਚ ਹੋਣੇ ਹਨ।

੧੬ ਦਸੰਬਰ ੧੮੪੬ ਈ: ਨੂੰ ਹਾਰਡਿੰਗ 'ਕਰੀ' ਨੂੰ ਫਿਰ ਲਿਖਦਾ ਹੈ ਕਿ 'ਜੇ ਕੋਈ ਗੱਲ ਬਹਿਸ ਵਾਲੀ ਹੈ ਤਾਂ ਉਹ ਹੈ ਰਾਣੀ ਨੂੰ ਬਿਲੇ ਲਾਉਣਾ। ਅਸੀਂ ਇਸ ਗੱਲ ਉੱਤੇ ਸਹਿਮਤ ਹਾਂ ਅਤੇ ਇਹ ਗੱਲ ਬਿਲਕੁਲ ਯੋਗ ਹੈ ਕਿ ਰਾਣੀ ਦੇ ਹੱਥ ਵਿਚ ਕਾਰ-ਮੁਖਤਿਆਰ ਦੀ ਹੈਸੀਅਤ ਵਿਚ ਤਾਕਤ ਨਾ ਰਹੇ। ਉਸ ਦੀ ਰਿਹਾਇਸ਼ ਦੇ ਥਾਂ ਦਾ ਫੈਸਲਾ ਕਰਨ ਵੇਲੇ ਨਵੇਂ ਰਾਜ-ਪ੍ਰਬੰਧ ਦੇ ਵਿਰੁੱਧ ਰਾਣੀ ਵੱਲੋਂ ਹੋਣ ਵਾਲੀਆਂ ਰਾਜਸੀ ਸਾਜ਼ਿਸ਼ਾਂ ਦੇ ਆਧਾਰ 'ਤੇ ਉਸ ਨੂੰ ਉਸ ਦੇ ਪੁੱਤਰ ਤੋਂ ਵੱਖਰਾ ਕਰ ਦੇਣ ਦੇ ਵਿਰੁੱਧ ਇਤਰਾਜ਼ ਹੋ ਸਕਦਾ ਹੈ। ਲੋਕਾਂ ਦੀ ਇਸ ਨਾਲ ਹਮਦਰਦੀ ਵੀ ਹੋ ਸਕਦੀ ਹੈ ਕਿ ਰਾਣੀ ਨੂੰ ਉਸ ਵੱਲੋਂ ਹੋਏ ਕਿਸੇ ਰਾਜਸੀ ਗੁਨਾਹ ਤੋਂ ਪਹਿਲਾਂ ਹੀ ਸਜ਼ਾ ਦੇ ਦਿੱਤੀ ਗਈ ਹੈ। ਮੇਰਾ ਖਿਆਲ ਹੈ ਕਿ ਰਾਣੀ ਹੋਰ ਥਾਂ ਨਾਲੋਂ ਲਾਹੌਰ ਵਿਚ ਘੱਟ ਖਤਰਨਾਕ ਸਿੱਧ ਹੋਵੇਗੀ ਕਿਉਂਕਿ ਜੇ ਉਹ ਕੁਝ ਔਖਿਆਂ ਕਰਨ ਲੱਗ ਪਵੇ ਤਾਂ ਉਸ ਨੂੰ ਦੇਸ਼-ਨਿਕਾਲਾ ਦੇਣਾ ਸੌਖਾ ਹੋਵੇਗਾ ਤਾਂ ਜ਼ਰੂਰ ਉਸ ਨੂੰ ਸਤਲੁਜੋਂ ਪਾਰ ਭੇਜ ਦਿੱਤਾ ਜਾਵੇ।' ਰੈਜ਼ੀਡੈਂਟ ਨੇ ਰਾਣੀ ਨੂੰ ਦੇਸ਼-ਨਿਕਾਲਾ ਦੇਣ ਦੀ ਸਾਜ਼ਿਸ਼ੀ ਸਕੀਮ ਦਾ ਮੁੱਢ ਬੰਨ੍ਹਣਾ ਸ਼ੁਰੂ ਕਰ ਦਿੱਤਾ। ਉਸ ਨੇ ਇਕ ਚਿੱਠੀ ਵਿਚ ਮਹਾਰਾਣੀ ਨੂੰ ਲਿਖਿਆ ਕਿ 'ਪਤਾ ਲੱਗਾ ਹੈ ਕਿ ਉਹ ੧੫-੨੦ ਸਰਦਾਰਾਂ ਨੂੰ ਰੋਜ਼ ਘਰ ਸੱਦ ਕੇ ਸਲਾਹ-ਮਸ਼ਵਰਾ ਕਰਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਪਰਵਾਰ ਦੀ ਮਾਨ-ਮਰਯਾਦਾ ਦੀ ਜ਼ਿੰਮੇਵਾਰੀ ਮੇਰੇ ਸਿਰ ਹੈ। ਇਸ ਵਾਸਤੇ ਆਖਣਾ ਪੈਂਦਾ ਹੈ ਕਿ ਇਹ ਸਾਰੇ ਕੰਮ ਮਹਾਰਾਣੀ ਦੀ ਪਦਵੀ (POSITION) ਦੇ ਅਨੁਕੂਲ ਨਹੀਂ ਹਨ ਸਗੋਂ ਉਸ ਦੀ ਸ਼ਾਨ ਨੂੰ ਵੱਟਾ ਲਾਉਣ ਵਾਲੇ ਹਨ।' ਇਉਂ ਝੂਠ ਉੱਤੇ ਆਧਾਰਿਤ ਸ਼ਰਾਰਤ ਅਤੇ ਰਾਜਸੀ ਬੇਈਮਾਨੀ ਭਰਪੂਰ ਇਸ ਲੰਮੀ ਚਿੱਠੀ ਨਾਲ ਮਹਾਰਾਣੀ ਨੂੰ ਕਿਸੇ ਨੂੰ ਵੀ ਮਿਲਣ ਅਤੇ ਆਪਣੀ ਡੇਢ ਲੱਖ ਰੁਪਿਆਂ ਦੀ ਗੁਜ਼ਾਰਾ ਭੱਤੇ ਵਾਲੀ ਰਕਮ ਆਪਣੀ ਮਰਜ਼ੀ ਨਾਲ ਖਰਚਣ ਦੀ ਖੁੱਲ੍ਹ ਵੀ ਖੋਹ ਲਈ ਗਈ। ਮਹਾਰਾਣੀ ਜਿੰਦ ਕੌਰ ਨੇ ੯ ਜੂਨ ੧੮੪੭ ਈ: ਨੂੰ ਇਸ ਦਾ ਉੱਤਰ ਇਉਂ ਲਿਖਿਆ "ਮੈਂ ਤੁਹਾਡਾ ਪੱਤਰ ਆਦਿ ਤੋਂ ਅੰਤ ਤਕ ਪੜ੍ਹਿਆ ਹੈ। ਆਪ ਨੇ ਇਹ ਲਿਖਣ ਦੀ ਕਿਰਪਾ ਕੀਤੀ ਹੈ ਕਿ ਮੈਨੂੰ ਰਾਜ ਦੇ ਕੰਮਾਂ ਵਿਚ ਦਖਲ ਦੇਣ ਦਾ ਕੋਈ ਹੱਕ ਨਹੀਂ। ਸਰਕਾਰ ਅੰਗਰੇਜ਼ੀ ਅਤੇ ਸਿੱਖ ਰਾਜ ਵਿਚਕਾਰ ਚਿਰਾਂ ਤੋਂ ਮਿੱਤਰਤਾ ਹੋਣ ਦੇ ਕਾਰਨ ਪ੍ਰਾਰਥਨਾ ਕੀਤੀ ਗਈ ਸੀ ਕਿ ਰਾਜ-ਧਰੋਹੀ ਕਰਮਚਾਰੀਆਂ ਦੇ ਦਬਾਉਣ ਬਦਲੇ ਤੇ ਮਹਾਰਾਜੇ ਦੀ, ਮੇਰੀ ਅਤੇ ਪਰਜਾ ਦੀ ਰੱਖਿਆ ਕਰਨ ਲਈ ਅੰਗਰੇਜ਼ੀ ਸੈਨਾ ਤੇ ਅੰਗਰੇਜ਼ ਕਰਮਚਾਰੀ ਲਾਹੌਰ ਵਿਚ ਰਹਿਣ। (ਇਹ ਅਹਿਦਨਾਮਾ ਡੋਗਰੇ ਭਰਾਵਾਂ ਨੇ ਮਹਾਰਾਣੀ ਜਿੰਦ ਕੌਰ ਨੂੰ ਭਰੋਸੇ ਵਿਚ ਲੈਣ ਬਗੈਰ ਹੀ ਕੀਤਾ ਸੀ) ਪਰ ਉਸ ਵੇਲੇ ਤਾਂ ਇਸ ਤਰ੍ਹਾਂ ਦਾ ਕੋਈ ਫੈਸਲਾ ਨਹੀਂ ਹੋਇਆ ਸੀ ਕਿ ਰਾਜ-ਪ੍ਰਬੰਧ ਵਿਚ ਮੇਰਾ ਕੋਈ ਹੱਕ ਨਹੀਂ ਹੋਵੇਗਾ। ਹਾਂ, ਇਹ ਗੱਲ

ਜ਼ਰੂਰ ਹੋਈ ਸੀ ਕਿ ਰਾਜ ਦੇ ਕੰਮਾਂ ਵਿਚ ਮੇਰੇ ਕਰਮਚਾਰੀਆਂ ਦੀ ਸਲਾਹ ਜ਼ਰੂਰ ਲਈ ਜਾਵੇਗੀ। ਜਿਤਨੇ ਦਿਨ ਦਲੀਪ ਸਿੰਘ ਬਾਲਕ ਪੰਜਾਬ ਦੇ ਮਹਾਰਾਜਾ ਹਨ, ਉਤਨੇ ਦਿਨਾਂ ਤਕ ਮੈਂ ਪੰਜਾਬ ਦੀ ਮਹਾਰਾਣੀ (ਪ੍ਰਤਿਪਾਲਕਾ) ਹਾਂ। ............... ਇਤਿਆਦਿ। ਉਪਰੋਕਤ ਲੰਮੀ ਚਿੱਠੀ ਰਾਹੀਂ ਮਹਾਰਾਣੀ ਨੇ ਰੈਜ਼ੀਡੈਂਟ ਨੂੰ ਬੜੇ ਠਰੰਮੇ ਨਾਲ ਠੋਕ ਕੇ ਜਵਾਬ ਦਿੱਤਾ, ਜਿਸ ਨੂੰ ਪੜ੍ਹ ਕੇ ਰੈਜ਼ੀਡੈਂਟ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ। ਅੰਗਰੇਜ਼ ਦੇ ਮਨ ਵਿਚ ਮਹਾਰਾਣੀ ਵਿਰੁੱਧ ਜ਼ਹਿਰ ਹੋਰ ਵਧਣ ਲੱਗ ਪਿਆ। ਮਹਾਰਾਣੀ ਦੀਆਂ ਨਿੱਕੀਆਂ-ਨਿੱਕੀਆਂ ਗੱਲਾਂ ਵਿਚ ਵੀ ਅੰਗਰੇਜ਼ ਨੂੰ ਰਾਜ ਵਿਰੁੱਧ ਸਾਜ਼ਿਸ਼ ਜਾਪਣ ਲੱਗੀ। ਇੱਥੋਂ ਤਕ ਕਿ ਇਕ ਵੇਰ ਮਹਾਰਾਣੀ ਦੀ ਸਹੇਲੀ ਮੁਲਤਾਨ ਤੋਂ ਇਕ ਸਫ਼ੈਦ ਗੰਨਾ ਲਿਆਈ। ਇਸ ਨੂੰ ਵੀ ਅੰਗਰੇਜ਼ ਨੇ ਕਿਹਾ ਕਿ ਮਹਾਰਾਣੀ ਜਿੰਦ ਕੌਰ, ਮੂਲ ਰਾਜ ਮੁਲਤਾਨ ਨਾਲ ਮਿਲ ਕੇ ਅੰਗਰੇਜ਼ਾਂ ਵਿਰੁੱਧ ਕੋਈ ਸਾਜ਼ਿਸ਼ ਕਰਨ ਲੱਗੀ ਹੈ। ਇਹਨੀਂ ਦਿਨੀਂ ਤੰਗ ਆਏ ਪਰਮੇ ਨੇ ਤੇਜ ਸਿੰਘ ਨੂੰ ਮਾਰਨ ਦੀ ਸਾਜ਼ਿਸ਼ ਕੀਤੀ। ਰੈਜ਼ੀਡੈਂਟ ਨੇ ਇਸ ਵਿਚ ਵੀ ਮਹਾਰਾਣੀ ਜਿੰਦ ਕੌਰ ਦਾ ਹੱਥ ਗਰਦਾਨਿਆ। ਮੁਕੱਦਮਾ ਲਾਰਡ ਹਾਰਡਿੰਗ ਤਕ ਪੁੱਜਾ, ਉਸ ਨੇ ਪਰਮੇ ਨੂੰ ਫਾਂਸੀ ਅਤੇ ਮਹਾਰਾਣੀ ਨੂੰ ਨਿਰਦੋਸ਼ ਹੋਣ ਦਾ ਫੈਸਲਾ ਸੁਣਾਇਆ। ਸਰਦਾਰਾਂ ਅਤੇ ਗਦਾਰਾਂ ਨੂੰ ਆਪਣੇ ਹੱਕ ਵਿਚ ਹੋਰ ਪੱਕਿਆਂ ਕਰਨ ਹਿਤ ੭ ਅਗਸਤ ੧੮੪੭ ਈ: ਨੂੰ ਰੈਜ਼ੀਡੈਂਟ ਨੇ ਇਕ ਦਰਬਾਰ ਲਾਇਆ ਜਿਸ ਵਿਚ ਅੰਗਰੇਜ਼ ਦੇ ਵਫ਼ਾਦਾਰ ਬਣੇ ਕੁਝ ਸਰਦਾਰਾਂ ਨੂੰ ਗਦਾਰੀ ਅਲਾਊਂਸ ਦੇ ਰੂਪ ਵਿਚ ਖਿਤਾਬ ਦਿੱਤੇ ਗਏ ਅਤੇ ਦੇਸ਼-ਧਰੋਹੀ ਤੇਜ ਸਿੰਘ ਨੂੰ ਰਾਜੇ ਦਾ ਖਿਤਾਬ ਦਿੱਤਾ ਜਾਣਾ ਸੀ। ਇਸੇ ਤੇਜ ਸਿੰਘ ਨੇ ਲਾਲ ਸਿੰਘ ਨਾਲ ਮਿਲ ਕੇ ਸਤਲੁਜ ਦੇ ਕੰਢੇ ਸਿੱਖ ਫੌਜਾਂ ਦੀਆਂ ਬੇੜੀਆਂ ਡੋਬੀਆਂ ਸਨ, ਖਾਲਸਾ ਫੌਜਾਂ ਨੂੰ ਬਰੂਦ ਦੀ ਥਾਂ ਸਰ੍ਹੋਂ ਭੇਜੀ ਸੀ ਅਤੇ ਖਾਲਸੇ ਦੀ ਹਾਰ ਨੂੰ ਯਕੀਨੀ ਬਣਾਇਆ ਸੀ। ਮਹਾਰਾਣੀ ਨੂੰ ਇਹ ਗੱਲ ਕਿਵੇਂ ਸੁਖਾਂਦੀ ਸੀ ਕਿ ਦੇਸ਼ ਦੇ ਗਦਾਰ ਨੂੰ ਇਹ ਪਦਵੀ ਦਿੱਤੀ ਜਾਵੇ, ਉਸ ਨੇ ਮਹਾਰਾਜਾ ਦਲੀਪ ਸਿੰਘ ਨੂੰ ਨੀਯਤ ਸਮੇਂ ਤੋਂ ਇਕ ਘੰਟਾ ਲੇਟ ਘੱਲਿਆ, ਸਾਰੇ ਉਡੀਕਦੇ ਰਹੇ। ਅੰਤ ਅੰਗਰੇਜ਼ ਨੇ ਪ੍ਰਚਲਿਤ ਰੀਤੀ ਅਨੁਸਾਰ ਮਹਾਰਾਜੇ ਨੂੰ ਤੇਜ ਸਿੰਘ ਦੇ ਤਿਲਕ ਲਗਾਉਣ ਲਈ ਕਿਹਾ ਪਰੰਤੂ ਗਦਾਰਾਂ ਦੇ ਭਾਰੀ ਦਬਾਅ ਪਾਏ ਜਾਣ ਦੇ ਬਾਵਜੂਦ ਮਹਾਰਾਜੇ ਨੇ ਇੰਞ ਕਰਨੋਂ ਨਾਂਹ ਕਰ ਦਿੱਤੀ। ਹਾਰ ਕੇ ਅੰਗਰੇਜ਼ਾਂ ਨੇ ਇਹ ਰਸਮ ਇਕ ਪ੍ਰੋਹਿਤ ਪਾਸੋਂ ਪੂਰੀ ਕਰਾਈ। ਰਾਤ ਨੂੰ ਆਤਿਸ਼ਬਾਜ਼ੀ ਚਲਾਈ ਗਈ ਪਰੰਤੂ ਮਹਾਰਾਣੀ ਨੇ ਮਹਾਰਾਜੇ ਨੂੰ ਨਾ ਜਾਣ ਦਿੱਤਾ। "ਇਸ ਬਾਰੇ ਲਾਰਡ ਲਾਰੰਸ ਇਉਂ ਲਿਖਦਾ ਹੈ, "ਦਲੀਪ ਸਿੰਘ ਨੇ ਆਪਣਾ ਕੰਮ ਬੜੀ ਦ੍ਰਿੜ੍ਹਤਾ ਨਾਲ ਨਿਭਾਇਆ। ਉਸ ਨੇ ਆਪਣੇ ਨਿੱਕੇ-ਨਿੱਕੇ ਹੱਥ ਪਿੱਛੇ ਕਰ ਲਏ ਅਤੇ ਕੁਰਸੀ ਨਾਲ ਕੰਡ ਲਾ ਲਈ, ਇਕ ਪ੍ਰੋਹਿਤ ਨੇ ਇਹ ਰਸਮ ਪੂਰੀ ਕੀਤੀ। ਸ਼ਾਮ ਨੂੰ ਮਹਾਰਾਣੀ ਨੇ ਮਹਾਰਾਜੇ ਨੂੰ ਆਤਿਸ਼ਬਾਜ਼ੀ ਵੇਖਣ ਆਉਣ ਵਾਸਤੇ ਬਸਤਰ ਨਾ ਪਾਉਣ ਦਿੱਤੇ। ਮੁੱਕਦੀ ਗੱਲ, ਮਹਾਰਾਣੀ ਉਸ ਨੂੰ ਇਸ ਗੱਲ ਵਿਚ

ਪੱਕਿਆਂ ਕਰਦੀ ਜਾ ਰਹੀ ਹੈ ਕਿ ਉਹ ਸਰਕਾਰ ਤੇ ਅੰਗਰੇਜ਼ੀ ਸੰਬੰਧਾਂ ਦੀ ਵਿਰੋਧਤਾ ਕਰੇ। ....... ਇਸ ਲਈ ਇਹ ਜ਼ਰੂਰੀ ਹੋ ਗਿਆ ਕਿ ਮਹਾਰਾਣੀ ਨੂੰ ਲਾਹੌਰੋਂ ਹਟਾ ਦਿੱਤਾ ਜਾਏ"। ੧੬ ਅਗਸਤ ੧੮੪੭ ਈ: ਨੂੰ ਗਵਰਨਰ ਜਨਰਲ ਨੇ ਰੈਜ਼ੀਡੈਂਟ ਨੂੰ ਲਿਖਿਆ, "ਹੁਣ ਵਾਂਗ ਜੇ ਮਹਾਰਾਣੀ, ਬਾਲਕ ਮਹਾਰਾਜੇ ਉੱਤੇ ਆਪਣਾ ਪੂਰਾ ਅਸਰ ਪਾਉਂਦੀ ਰਹੀ ਤਾਂ ਸਰਕਾਰ ਦਾ ਪ੍ਰਬੰਧ ਨਹੀਂ ਚੱਲ ਸਕੇਗਾ। ਕੌਂਸਲ ਨੂੰ ਇਸ ਗੱਲ ਦਾ ਸ਼ੱਕ ਹੀ ਨਹੀਂ ਸਗੋਂ ਪੂਰਾ ਡਰ ਹੈ ਕਿ ਜੇ ਮਹਾਰਾਣੀ ਸਾਰੇ ਜ਼ਿੰਮੇਵਾਰ ਸਰਦਾਰਾਂ ਤੇ ਪੰਜਾਬ ਸਰਕਾਰ ਦੇ ਪ੍ਰਬੰਧ ਵਿਰੁੱਧ ਮਹਾਰਾਜੇ ਦੇ ਦਿਲ ਵਿਚ ਜ਼ਹਿਰ ਭਰਦੀ ਰਹੀ ਤਾਂ ਅੱਗੇ ਵਾਸਤੇ ਬੜੇ ਖਤਰਨਾਕ ਨਤੀਜੇ ਨਿਕਲਣਗੇ"। ਫਿਰ ਇਸ ਵਾਸਤੇ ਗਵਰਨਰ ਜਨਰਲ ਦੀ ਰਾਏ ਵਿਚ ਰਾਜਸੀ ਤੌਰ 'ਤੇ ਇਹ ਬਿਲਕੁਲ ਠੀਕ ਹੈ ਕਿ ਸ਼ਹਿਜਾਦੇ ਨੂੰ ਉਸ ਦੀ ਮਾਂ ਤੋਂ ਹੁਣੇ ਵੱਖਰਾ ਕਰ ਦਿੱਤਾ ਜਾਵੇ। ਇਸ ਵੇਲੇ ਮਹਾਰਾਜਾ ਪੂਰੀ ਤਰ੍ਹਾਂ ਮਹਾਰਾਣੀ ਦੇ ਕਾਬੂ (ਵੱਸ) ਵਿਚ ਹੈ। ਮਹਾਰਾਜੇ ਦਾ ਉਸ ਹੁਸ਼ਿਆਰ ਇਸਤਰੀ (ਮਹਾਰਾਣੀ ਜਿੰਦਾਂ) ਦੇ ਖਿਆਲਾਂ ਦੇ ਪ੍ਰਭਾਵ ਤੋਂ ਬਚਣਾ ਅਸੰਭਵ ਹੈ, ਜਿਹੜੀ (ਮਹਾਰਾਣੀ ਜਿੰਦਾਂ) ਸਰਕਾਰ ਅੰਗਰੇਜ਼ੀ ਤੇ ਸਰਦਾਰਾਂ ਨਾਲ ਜ਼ਾਤੀ ਵੈਰ ਦੇ ਕਾਰਨ ਮਹਾਰਾਜੇ ਉੱਤੇ ਅਸਰ ਪਾਉਣਾ ਚਾਹੁੰਦੀ ਹੈ। ......... ਇਸ ਲਈ ਜ਼ਰੂਰੀ ਹੈ ਕਿ ਮਹਾਰਾਜੇ ਨੂੰ ਮ਼ਹਾਰਾਣੀ ਤੋਂ ਵੱਖਰਾ ਕੀਤਾ ਜਾਵੇ। "ਇਸ ਸਬੰਧੀ ਦਰਬਾਰ ਵਿਚ ਸਰਦਾਰਾਂ ਨਾਲ ਸਲਾਹ ਕੀਤੀ ਗਈ ਕਿਉਂਕਿ ਦੇਸ਼-ਨਿਕਾਲੇ ਦੇ ਫੈਸਲੇ ਦੇ ਕਲੰਕ ਨੂੰ ਸਰਕਾਰ ਅੰਗਰੇਜ਼ੀ ਆਪਣੇ ਸਿਰ ਲੈਣ ਦੀ ਥਾਂ ਸਰਦਾਰਾਂ ਸਿਰ ਮੜ੍ਹਨਾ ਚਾਹੁੰਦੀ ਸੀ। ਪਰੰਤੂ ਸਰਦਾਰ ਨਾ ਮੰਨੇ ਤਾਂ ਅੰਗਰੇਜ਼ ਨੇ ਮਹਾਰਾਣੀ ਨੂੰ ੨੦ ਕੁ ਮੀਲ ਦੀ ਵਿੱਥ ਉੱਤੇ ਸ਼ੇਖ਼ੂਪੁਰੇ ਕੈਦ ਕਰ ਦਿੱਤਾ। ਉਸ ਦੀ ਪੈਨਸ਼ਨ ਡੇਢ ਲੱਖ ਤੋਂ ਘਟਾ ਕੇ ੪ ਹਜ਼ਾਰ ਰੁਪੈ ਮਹੀਨਾ ਕਰ ਦਿੱਤੀ ਗਈ। ਮਹਾਰਾਣੀ ਨੇ ਸ਼ੇਖ਼ੂਪੁਰੇ ਜਾਣ ਤੋਂ ਪਹਿਲਾਂ ਰੈਜ਼ੀਡੈਂਟ ਨੂੰ ਮਿਲਣਾ ਚਾਹਿਆ ਪਰੰਤੂ ਉਸ ਨੇ ਆਗਿਆ ਨਾ ਦਿੱਤੀ। ਉਧਰ ਗੁਲਾਬ ਸਿੰਘ ਅਟਾਰੀਵਾਲੇ ਨੇ ਮਹਾਰਾਜੇ ਨੂੰ ਸ਼ਾਲਾਮਾਰ ਬਾਗ ਵਿਚ ਲਿਜਾ ਕੇ ਰਾਤ ਰਹਿਣ ਲਈ ਭੇਜ ਦਿੱਤਾ ਤਾਂ ਜੋ ਮਹਾਰਾਣੀ ਨੂੰ ਉਸ ਪਾਸੋਂ ਦੂਰ ਭੇਜ ਦਿੱਤਾ ਜਾਵੇ। ਮਹਾਰਾਣੀ ਨੇ ਕੁਝ ਦਿਨਾਂ ਬਾਅਦ ਬਾਲਕ ਮਹਾਰਾਜੇ ਲਈ ਸੁਖ-ਸੁਨੇਹਾ ਅਤੇ ਕੁਝ ਖਿਡੌਣੇ ਘੱਲੇ ਪਰੰਤੂ ਇਸ ਮਗਰੋਂ ਅੰਗਰੇਜ਼ ਨੇ ਇਸ ਉੱਤੇ ਵੀ ਪਾਬੰਦੀ ਲਗਾ ਦਿੱਤੀ। ਇਸ ਤਰ੍ਹਾਂ ੯ ਸਾਲ ਦੇ ਬੱਚੇ ਨੂੰ ਉਸ ਦੀ ਮਾਂ ਤੋਂ ਵਿਛੋੜ ਦਿੱਤਾ ਗਿਆ। ਆਪਣੇ ਮਿੱਤਰ ਮਹਾਰਾਜਾ ਰਣਜੀਤ ਸਿੰਘ ਦੀ ਧਰਮ ਪਤਨੀ ਮਹਾਰਾਣੀ ਜਿੰਦ ਕੌਰ ਨੂੰ ਅਪਰਾਧੀ ਵਾਂਗ ਸ਼ੇਖ਼ੂਪੁਰੇ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਪੈਨਸ਼ਨ ਘਟਾ ਦਿੱਤੀ ਗਈ। ਸਖ਼ਤ ਪਹਿਰੇ ਤੇ ਪਾਬੰਦੀਆਂ ਲਾ ਦਿੱਤੀਆਂ ਗਈਆਂ। ਆਪਣੇ ਪੁੱਤਰ ਨੂੰ ਮਿਲਣਾ ਤਾਂ ਇਕ ਪਾਸੇ, ਸੁਖ-ਸੁਨੇਹਾ ਘੱਲਣ ਉੱਤੇ ਵੀ ਪਾਬੰਦੀ ਲਗਾ ਦਿੱਤੀ ਗਈ। ਦੇਖੋ ਕੈਸੀ ਅੰਗਰੇਜ਼ ਦੀ ਮਿੱਤਰਤਾਈ!... ਦੁਨੀਆਂ ਵਿਚ ਆਪਣੇ ਆਪ ਨੂੰ ਸਭਿਅਕ ਅਤੇ ਨਿਆਂਸ਼ੀਲ

ਕੌਮ ਅਤੇ ਮਨੁੱਖੀ ਅਧਿਕਾਰਾਂ ਦੀ ਅਲੰਬਰਦਾਰ ਕਹਾਉਣ ਵਾਲੀ ਕੌਮ ਦਾ ਇਹ ਅਤਿ ਘਿਨਾਉਣਾ ਅਤੇ ਅਸਭਿਅਕ ਚਿਹਰਾ ਸੀ।

ਉਪਰੰਤ ਨਵੇਂ ਅਧਿਕਾਰੀ ਗਵਰਨਰ ਜਨਰਲ ਲਾਰਡ ਡਲਹੌਜ਼ੀ ਅਤੇ ਰੈਜ਼ੀਡੈਂਟ ਫਰੈਡਰਿਕ ਕਰੀ ਆ ਗਏ। ਇਨ੍ਹਾਂ ਨੇ ਸਖਤੀ ਦਾ ਦੌਰ ਅਤੇ ਮਹਾਰਾਣੀ ਵਿਰੁੱਧ ਝੂਠੀਆਂ ਅਫਵਾਹਾਂ ਅਤੇ ਕੂੜ-ਪ੍ਰਚਾਰ ਹੋਰ ਤੇਜ਼ ਕਰਵਾ ਦਿੱਤਾ ਤਾਂ ਜੋ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਅਤੇ ਲੋਕਾਂ ਦੀਆਂ ਨਜ਼ਰਾਂ ਵਿਚ ਘ੍ਰਿਣਾ ਦਾ ਪਾਤਰ ਬਣਾ ਕੇ ਮਹਾਰਾਣੀ ਨੂੰ ਹੋਰ ਤੰਗ-ਪਰੇਸ਼ਾਨ ਕਰਦਿਆਂ ਪੰਜਾਬ ਤੋਂ ਬਾਹਰ ਦੇਸ਼-ਨਿਕਾਲਾ ਦੇਣ ਲਈ ਰਾਹ ਪੱਧਰਾ ਹੋ ਜਾਵੇ। ਇਹ ਅਫਵਾਹ ਫੈਲਾਈ ਗਈ ਕਿ ਮਿਸਰ ਲਾਲ ਸਿੰਘ ਦਾ ਵਕੀਲ ਸਾਹਿਬ ਸਿੰਘ ਮਹਾਰਾਣੀ ਨੂੰ ਗੁਪਤ ਰੂਪ ਵਿਚ ਮਿਲਦਾ ਹੈ। ਇਹ ਵੀ ਅਫਵਾਹ ਫੈਲਾਈ ਗਈ ਕਿ ਮਹਾਰਾਣੀ ਨੇ ਇਕ ਫ਼ਕੀਰ ਕਸ਼ਮੀਰ ਵਿਖੇ ਰਾਜਾ ਗੁਲਾਬ ਸਿੰਘ ਪਾਸ ਅਤੇ ਇਕ ਮਹਾਰਾਜਾ ਦਲੀਪ ਸਿੰਘ ਪਾਸ ਲਾਹੌਰ ਭੇਜਿਆ ਹੈ। ਹਨੇਰ ਸਾਂਈ ਦਾ! ਜਦੋਂ ਮਹਾਰਾਣੀ ਨੂੰ ਕੋਈ ਮਿਲ ਹੀ ਨਹੀਂ ਸਕਦਾ, ਪਹਿਰਾ ਸਖ਼ਤ ਤੋਂ ਸਖ਼ਤ ਹੈ ਫਿਰ ਵਕੀਲ ਅਤੇ ਫ਼ਕੀਰ ਨੂੰ ਕਿਵੇਂ ਘੱਲਿਆ ਗਿਆ? ਇਹ ਆਪਣੇ ਸਮੇਂ ਦਾ ਸਭ ਵੱਡਾ ਕੋਰਾ ਝੂਠ ਸੀ। ਹੋਰ ਝੂਠੀ ਅਫਵਾਹ ਉਡਾਈ ਗਈ ਕਿ ਮਹਾਰਾਣੀ ਵੱਲੋਂ ਪੈਨਸ਼ਨ ਵਿੱਚੋਂ ਆਪਣੇ ਨੌਕਰਾਂ ਨੂੰ ੬੦-੬੦ ਰੁਪਏ ਇਨਾਮ ਵਜੋਂ ਦਿੱਤੇ ਗਏ। ਕਿੱਥੋਂ ਅਤੇ ਕਿਸ ਇਵਜ਼ ਵਿਚ? ਇਸ ਬਹਾਨੇ ਅੰਗਰੇਜ਼ ਨੇ ਮਹਾਰਾਣੀ ਦੇ ਨੌਕਰ ਅਤੇ ਨੌਕਰਾਣੀਆਂ ਬਦਲ ਦਿੱਤੀਆਂ ਅਤੇ ਉਸ ਉੱਤੇ ਪਾਬੰਦੀਆਂ ਹੋਰ ਸਖ਼ਤ ਕਰ ਦਿੱਤੀਆਂ। ਹੁਣ ਮਹਾਰਾਣੀ ਦੀ ਕੈਦ ਅਪਰਾਧੀ (ਇਖਲਾਕੀ) ਕੈਦੀਆਂ ਨਾਲੋਂ ਵੀ ਕਰੜੀ ਸੀ। ਮਹਾਰਾਣੀ ਨੇ ਇਨ੍ਹਾਂ ਜ਼ਿਆਦਤੀਆਂ ਬਾਰੇ ਗਵਰਨਰ ਜਨਰਲ ਨੂੰ ਆਪਣੇ ਵਕੀਲ ਸ. ਜੀਵਨ ਸਿੰਘ ਰਾਹੀਂ ਬੇਨਤੀ ਕਰਨੀ ਚਾਹੀ ਪਰੰਤੂ ਉਸ ਨੇ ਸ. ਜੀਵਨ ਸਿੰਘ ਨੂੰ ਮਹਾਰਾਣੀ ਦਾ ਵਕੀਲ ਮੰਨਣੋਂ ਹੀ ਇਨਕਾਰ ਕਰ ਦਿੱਤਾ ਅਤੇ ਲਿਖਿਆ ਕਿ ਜੇਕਰ ਮਹਾਰਾਣੀ ਨੇ ਕੁਝ ਕਹਿਣਾ ਹੈ ਤਾਂ ਉਹ ਰੈਜ਼ੀਡੈਂਟ ਰਾਹੀਂ ਹੀ ਗੱਲ ਕਰੇ। ਦੇਖੋ ਇਨਸਾਫ਼ ਅੰਗਰੇਜ਼ ਦਾ! ਜਿਸ ਵਿਰੁੱਧ ਸ਼ਿਕਾਇਤ ਹੈ, ਅਪੀਲ ਵੀ ਉਸੇ ਅੱਗੇ। ਵਕੀਲ ਸ. ਜੀਵਨ ਸਿੰਘ ਨੇ ਬੜੇ ਯਤਨ ਕਰ ਕੇ ਲਾਰਡ ਡਲਹੌਜ਼ੀ ਪਾਸ ਇਹ ਅਪੀਲ ਕੀਤੀ ਕਿ "ਆਪ ਆਪਣੇ ਬੀਤ ਚੁੱਕੇ ਮਿੱਤਰ ਮਹਾਰਾਜਾ ਰਣਜੀਤ ਸਿੰਘ ਦੀ ਧਰਮ ਪਤਨੀ ਅਤੇ ਆਪਣੇ ਆਸਰੇ ਅਧੀਨ ਲਏ ਹੋਏ ਬਾਲਕ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਨਾਲ ਇਨਸਾਫ ਕਰੋ।" ਲਾਰਡ ਡਲਹੌਜ਼ੀ ਨੇ ਥੋੜ੍ਹੇ ਸ਼ਬਦਾਂ ਵਿਚ ਇਸ ਦਾ ਉੱਤਰ ਇਉਂ ਦਿੱਤਾ, "ਮਹਾਰਾਣੀ ਨੇ ਵਰਤਮਾਨ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਧਰਮ ਪਤਨੀ ਕਹਿ ਕੇ ਮੇਰੇ ਪਾਸ ਪ੍ਰਾਰਥਨਾ ਕੀਤੀ ਹੈ। ਇਸ ਵਾਸਤੇ ਉਹ ਮੈਥੋਂ ਕਿਸੇ ਗੱਲ ਦੀ ਆਸ ਨਾ ਰੱਖੇ"।

ਚਲਦਾ....

# ਭਾਈ ਰਣਧੀਰ ਸਿੰਘ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਵਿਚ ਨਾਰੰਗਵਾਲ ਪਿੰਡ ਹੈ। ਇਹ ਪਿੰਡ ਲੁਧਿਆਣਾ-ਜੋਧਾਂ-ਅਹਿਮਦਗੜ੍ਹ ਸੜਕ ਤੋਂ ੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਰੇਲਵੇ ਸਟੇਸ਼ਨ ਕਿਲ੍ਹਾ ਰਾਏਪੁਰ ਇਸ ਪਿੰਡ ਤੋਂ ੫ ਕਿਲੋਮੀਟਰ ਦੂਰ ਹੈ। ਇਸ ਪਿੰਡ ਵਿਚ ਗਰੇਵਾਲ ਬੰਸ ਨਾਲ ਸੰਬੰਧਿਤ ਜੱਟਾਂ ਦਾ ਨਿਵਾਸ ਹੈ। ਇਸ ਬੰਸ ਦੇ ਲੋਕ ੧੪੯੯ ਈ: ਦੇ ਨੇੜੇ ਪੰਜਾਬ ਵਿਚ ਆਏ ਸਨ। ਇਨ੍ਹਾਂ ਨੇ ਪੰਜਾਬ ਵਿਚ ਆ ਕੇ ਸਭ ਤੋਂ ਪਹਿਲਾਂ ਪਰਿਮਾਲ, ਲਲਤੋਂ ਤੇ ਗੁਜਰਵਾਲ ਆਦਿ ਪਿੰਡ ਅਬਾਦ ਕੀਤੇ ਸਨ। ਚੰਦੇਲ ਰਾਜਾ ਦੀ ਪੀੜੀ ਵਿੱਚੋਂ ਰਾਜਾ ਬੈਰਸੀ ਹੋਇਆ ਹੈ ਜਿਸ ਦੀ ਸਤਾਰ੍ਹਵੀਂ ਪੀੜ੍ਹੀ ਦੇ ਚੌਧਰੀ ਗੁਜਰ ਨੇ ੧੪੯੯ ਈ: ਵਿਚ ਹਿਸਾਰ ਦੇ ਇਲਾਕੇ ਚੋਂ ਆ ਕੇ ਗੁਜਰਵਾਲ ਪਿੰਡ ਦੀ ਮੋਹੜੀ ਗੱਡ ਕੇ ਅਬਾਦ ਕੀਤਾ ਸੀ ਅਤੇ ਇਸ ਇਲਾਕੇ ਦੀ ੫੪ ਹਜ਼ਾਰ ਵਿਘੇ ਜ਼ਮੀਨ 'ਤੇ ਕਬਜ਼ਾ ਕੀਤਾ ਸੀ। ਗੁਜਰਵਾਲ ਪਿੰਡ ਵਿੱਚੋਂ ਇਸ ਬੰਸ ਦੇ ਲੋਕ ਅੱਗੇ ਕਿਲ੍ਹਾ ਰਾਏਪੁਰ, ਲੋਹਗੜ੍ਹ, ਫਲੇਵਾਲ, ਮਹਿਮਾ ਸਿੰਘ ਵਾਲਾ ਤੇ ਨਾਰੰਗਵਾਲ ਵਿਚ ਅਬਾਦ ਹੋ ਗਏ। ਇਸ ਇਲਾਕੇ ਵਿਚ ਇਨ੍ਹਾਂ ਨੇ ੬੪ ਪਿੰਡ ਅਬਾਦ ਕੀਤੇ। ਸੰਨ ੧੬੩੧ ਈ: ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਜਰਵਾਲ ਪਿੰਡ ਵਿਚ ਆਪਣੇ ਪਵਿੱਤਰ ਚਰਨ ਪਾਏ। ਗੁਰੂ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਸਿੱਖੀ ਧਾਰਨ ਕਰ ਲਈ। ਇਸ ਬੰਸ ਦੇ ਲੋਕਾਂ ਦਾ ਇਲਾਕੇ ਵਿਚ ਬਹੁਤ ਮਾਨ-ਸਨਮਾਨ ਹੈ। ਇਲਾਕੇ ਵਿਚ ਇਹ ਕਹਾਵਤ ਆਮ ਹੈ "ਟਿੱਕਾ ਧਾਲੀਵਾਲਾਂ ਦਾ, ਚੌਧਰ ਗਰੇਵਾਲਾਂ ਦੀ, ਬਜ਼ੁਰਗੀ ਗਿੱਲਾਂ ਨੂੰ"। ਭਾਰਤ ਦੀ ਅਜ਼ਾਦੀ ਦੇ ਮਹਾਨ ਸ਼ਹੀਦ ਸ. ਕਰਤਾਰ ਸਿੰਘ ਸਰਾਭਾ ਵੀ ਇਸੇ ਬੰਸ ਵਿੱਚੋਂ ਹਨ।

ਇਸ ਬੰਸ ਵਿੱਚੋਂ ਪਿੰਡ ਨਾਰੰਗਵਾਲ ਦੇ ਵਸਨੀਕ ਸ. ਵਸਾਵਾ ਸਿੰਘ ਜੀ ਇਲਾਕੇ ਦੀ ਇਕ ਅਹਿਮ ਸ਼ਖ਼ਸੀਅਤ ਸਨ। ਸ. ਵਸਾਵਾ ਸਿੰਘ ਦੇ ਘਰ ਸ. ਨੱਥਾ ਸਿੰਘ ਦਾ ਜਨਮ ਹੋਇਆ। ਸ. ਨੱਥਾ ਸਿੰਘ ਅੰਗਰੇਜ਼ੀ ਫ਼ਾਰਸੀ ਦੇ ਚੰਗੇ ਵਿਦਵਾਨ ਸਨ। ਇਹ ਨਾਭਾ ਰਿਆਸਤ ਦੇ ਨਾਜ਼ਮ (ਜੱਜ) ਸਨ। ਆਪ ਜੀ ਦਾ ਅਨੰਦ ਕਾਰਜ ਸਿੱਖ ਇਤਿਹਾਸ ਨਾਲ ਸੰਬੰਧ ਰੱਖਣ ਵਾਲੇ ਸਿੱਖ ਪਰਵਾਰ ਭਾਈ ਭਗਤੂ ਜੀ ਦੇ ਵੰਸ ਦੀ ਗੁਰਮੁਖ ਬੀਬੀ ਪੰਜਾਬ ਕੌਰ ਨਾਲ ਹੋਇਆ। ਭਾਈ ਭਗਤੂ ਜੀ ਨੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਛਤਰ ਛਾਇਆ ਹੇਠ ਸਰੋਵਰ ਨੂੰ ਪੱਕਿਆ ਕਰਨ ਲਈ ਪਕਾਈਆਂ ਜਾਂਦੀਆ ਇੱਟਾਂ ਦੀ ਕਾਰ-ਸੇਵਾ ਵਿਚ

** ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਅਹਿਮ ਹਿੱਸਾ ਪਾਇਆ ਸੀ।

ਮਾਲਵੇ ਦੇ ਪ੍ਰਸਿੱਧ ਪਿੰਡ ਨਾਰੰਗਵਾਲ ਵਿਖੇ ਸ. ਨੱਥਾ ਸਿੰਘ ਦੇ ਘਰ ੭ ਜੁਲਾਈ, ੧੮੭੮ ਈ: ਨੂੰ ਜਿਸ ਬੱਚੇ ਨੇ ਜਨਮ ਲਿਆ, ਮਾਤਾ ਪਿਤਾ ਨੇ ਉਸ ਦਾ ਨਾਂ ਬਸੰਤ ਸਿੰਘ ਰੱਖਿਆ ਜੋ ਵੱਡਾ ਹੋ ਕੇ ਭਾਈ ਰਣਧੀਰ ਸਿੰਘ ਦੇ ਨਾਂ ਨਾਲ ਜਗਤ ਪ੍ਰਸਿੱਧ ਹੋਇਆ।

ਆਪ ਦੀ ਉਮਰ ਲੱਗਭਗ ੮ ਸਾਲ ਸੀ ਕਿ ਆਪ ਜੀ ਦੋ ਮੰਜ਼ਲਾ ਘਰ ਦੇ ਕੋਠੇ ਤੋਂ ਹੇਠਾਂ ਡਿੱਗ ਗਏ। ਧਰਤੀ 'ਤੇ ਮੂੰਹ ਵੱਜਣ ਨਾਲ ਆਪ ਦੇ ਨੱਕ 'ਤੇ ਗੰਭੀਰ ਸੱਟ ਲੱਗੀ ਅਤੇ ਕਈ ਦਿਨ ਹਸਪਤਾਲ ਰਹਿਣਾ ਪਿਆ। ਇਸ ਸੱਟ ਨਾਲ ਆਪ ਜੀ ਦੇ ਨੱਕ ਦਾ ਆਕਾਰ ਸਦਾ ਲਈ ਚਪਟਾ ਹੋ ਗਿਆ।

ਆਪ ਦੇ ਬਚਪਨ ਦਾ ਜਿਆਦਾ ਸਮਾਂ ਨਾਭਾ ਵਿਖੇ ਗੁਜਰਿਆ ਅਤੇ ਮੁੱਢਲੀ ਸਿੱਖਿਆ ਨਾਭੇ ਤੋਂ ਹੀ ਪ੍ਰਾਪਤ ਕੀਤੀ। ਆਪ ਨੂੰ ਫੁੱਲਾਂ ਨਾਲ ਬਹੁਤ ਪਿਆਰ ਸੀ। ਆਪ ਰਾਜਾ ਹੀਰਾ ਸਿੰਘ ਨਾਭਾ ਦੇ ਫੁੱਲਾਂ ਦੇ ਬਾਗ਼ ਵਿਚ ਅਕਸਰ ਜਾਂਦੇ ਅਤੇ ਫੁੱਲਾਂ ਨੂੰ ਦੇਖ ਕੇ ਬਹੁਤ ਖੁਸ਼ ਹੁੰਦੇ ਸਨ। ਰਾਜਾ ਹੀਰਾ ਸਿੰਘ ਆਪ ਜੀ ਦੇ ਸੁਭਾਅ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਆਪ ਜੀ ਨੂੰ ਬਹੁਤ ਪਿਆਰ ਕਰਦਾ ਸੀ।

ਕਾਲਜ ਦੀ ਪੜ੍ਹਾਈ ਲਈ ਆਪ ਨੂੰ ਮਿਸ਼ਨ ਕਾਲਜ, ਲਾਹੌਰ ਵਿਖੇ ਭੇਜ ਦਿੱਤਾ ਗਿਆ। ਕਾਲਜ ਵਿਚ ਪੜ੍ਹਾਈ ਸਮੇਂ ਆਪ ਜੀ ਨੂੰ ਪਿਤਾ ਜੀ ਵੱਲੋਂ ਲਿਖੀ ਚਿੱਠੀ ਰਾਹੀਂ ਸਵੇਰੇ ਜਪੁ ਜੀ ਸਾਹਿਬ ਅਤੇ ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਕਰਨ ਦੀ ਪ੍ਰੇਰਨਾ ਕੀਤੀ ਗਈ। ਜਿਸ ਅਨੁਸਾਰ ਆਪ ਨੇ ਨਾ ਕੇਵਲ ਨਿੱਤਨੇਮ ਦੀਆਂ ਬਾਣੀਆਂ ਹੀ ਕੰਠ ਕਰ ਲਈਆਂ ਬਲਕਿ ਹੋਰ ਵੀ ਬਹੁਤ ਸਾਰੀ ਬਾਣੀ ਕੰਠ ਕਰ ਲਈ। ਆਪ ਜੀ ਨੂੰ ਹਾਕੀ ਖੇਡਣ ਦਾ ਵੀ ਬਹੁਤ ਸ਼ੌਕ ਸੀ, ਆਪ ਕਾਲਜ ਦੀ ਹਾਕੀ ਟੀਮ਼ ਦੇ ਕੈਪਟਨ ਵੀ ਰਹੇ। ਲਾਹੌਰ ਰਹਿੰਦੇ ਸਮੇਂ ਆਪ ਸਿੱਖਾਂ ਦੇ ਇਤਿਹਾਸਿਕ ਸਥਾਨ ਗੁਰਦੁਆਰਾ ਡੇਹਰਾ ਸਾਹਿਬ, ਸ਼ਹੀਦ ਗੰਜ ਭਾਈ ਤਾਰੂ ਸਿੰਘ, ਗੁਰਦੁਆਰਾ ਸ਼ਹੀਦ ਸਿੰਘ ਸਿੰਘਣੀਆਂ ਆਦਿ ਦੇ ਦਰਸ਼ਨਾਂ ਲਈ ਜਾਂਦੇ ਅਤੇ ਇਤਿਹਾਸ ਦੀ ਜਾਣਕਾਰੀ ਪ੍ਰਾਪਤ ਕਰਦੇ ਸਨ। ਆਪ ਜੀ ਨੇ ਮਿਸ਼ਨ ਕਾਲਜ ਲਾਹੌਰ ਤੋਂ ੧੯੦੦ ਈ: ਵਿਚ ਬੀ.ਏ. ਪਾਸ ਕਰ ਲਈ।

ਆਪ ਜੀ ਦੇ ਪਿਤਾ ਜੀ ਚਾਹੁੰਦੇ ਸਨ ਕਿ ਆਪ ਕ੍ਰਿਸਚੀਅਨ ਮਿਸ਼ਨ ਸਕੂਲ ਵਿਚ ਅਧਿਆਪਕ ਦੇ ਤੌਰ 'ਤੇ ਕੰਮ ਕਰਨ। ਪਿਤਾ ਜੀ ਦੇ ਕਹਿਣ 'ਤੇ ਆਪ ਜੀ ਨੇ ਸਕੂਲ ਵਿਚ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਆਪ ਜੀ ਨੇ ਪਹਿਲੇ ਦਿਨ ਬੱਚਿਆਂ ਦੀ ਪ੍ਰਾਰਥਨਾ ਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਇਕ ਸ਼ਬਦ ਪੜ੍ਹ ਕੇ ਬੱਚਿਆਂ ਨੂੰ ਸੁਣਾਇਆ। ਸਕੂਲ ਦੀ ਕਾਰਗੁਜਾਰੀ ਆਪ ਜੀ ਦੇ ਮਨ ਨੂੰ ਚੰਗੀ ਨਾ ਲੱਗੀ ਅਤੇ ਆਪ ਨੇ ਦੋ ਤਿੰਨ ਦਿਨਾਂ ਬਾਅਦ ਹੀ ਸਕੂਲ ਛੱਡ ਦਿੱਤਾ।

ਆਪ ਜੀ ਦਾ ਅਨੰਦ ਕਾਰਜ ਨਾਭਾ ਦੇ ਗੁਰਸਿੱਖ ਪਰਵਾਰ ਵਿਚ ਸ. ਬਚਨ

ਸਿੰਘ ਦੀ ਸਪੁੱਤਰੀ ਬੀਬੀ ਕਰਤਾਰ ਕੌਰ ਨਾਲ ਹੋਇਆ।

ਸੰਨ ੧੯੦੨ ਈ: ਵਿਚ ਆਪ ਨਾਇਬ ਤਹਿਸੀਲਦਾਰ ਦੀ ਨੌਕਰੀ 'ਤੇ ਤਾਇਨਾਤ ਹੋ ਗਏ। ਆਪ ਦਾ ਕਾਰਜ ਖੇਤਰ ਲੁਧਿਆਣਾ ਜ਼ਿਲ੍ਹੇ ਦੀ ਸਮਰਾਲਾ ਤਹਿਸੀਲ ਦਾ ਖੇੜੀ ਪਿੰਡ ਨਿਯਤ ਕੀਤਾ ਗਿਆ। ਉਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਪਲੇਗ ਦੀ ਬੀਮਾਰੀ ਫੈਲੀ ਹੋਈ ਸੀ। ਭਾਈ ਸਾਹਿਬ ਇਕ ਅੰਗਰੇਜ਼ ਡਾਕਟਰ ਨਾਲ ਨਿੱਜੀ ਸਹਾਇਕ ਵਜੋਂ ਡਿਊਟੀ ਨਿਭਾ ਰਹੇ ਸਨ। ਆਪ ਨੇ ਆਪਣੀ ਨੌਕਰੀ ਬੜੀ ਹੀ ਇਮਾਨਦਾਰੀ ਅਤੇ ਸੱਚੇ ਦਿਲ ਨਾਲ ਕੀਤੀ ਜਦੋਂ ਕਿ ਉੱਥੋਂ ਦਾ ਅਮਲਾ ਅਤੇ ਹੋਰ ਕਰਮਚਾਰੀ ਰਿਸ਼ਵਤੀ ਸਨ। ਉਹ ਫੰਡਾਂ ਦੀ ਰਕਮ ਵੀ ਹੇਰਾਫੇਰੀ ਨਾਲ ਖੁਰਦ-ਬੁਰਦ ਕਰ ਕੇ ਆਪਣੇ ਖਾਤਿਆਂ ਵਿਚ ਪੁਆ ਲੈਂਦੇ ਸਨ। ਖੁਸ਼ਾਮਦ ਪਸੰਦ ਜ਼ੈਲਦਾਰ ਅਤੇ ਸਫੈਦਪੋਸ਼ ਕਈ ਢੰਗਾਂ ਨਾਲ ਰਿਸ਼ਵਤ ਅਤੇ ਤੋਹਫੇ ਦਿੰਦੇ ਸਨ ਜੋ ਆਪ ਜੀ ਨੂੰ ਚੰਗੇ ਨਹੀਂ ਸੀ ਲੱਗਦੇ। ਆਪ ਜੀ ਨੇ ਇਨ੍ਹਾਂ ਸਾਰਿਆਂ ਨੂੰ ਭ੍ਰਿਸ਼ਟਾਚਾਰ ਤੋਂ ਰੋਕ ਦਿੱਤਾ ਜਿਸ ਨਾਲ ਉਹ ਇਨ੍ਹਾਂ ਤੋਂ ਅੰਦਰੋ-ਅੰਦਰੀ ਬੜੇ ਦੁਖੀ ਹੋਏ। ਉਨ੍ਹਾਂ ਨੇ ਭਾਈ ਸਾਹਿਬ ਵਿਰੁੱਧ ਇਕ ਝੂਠੀ ਸ਼ਿਕਾਇਤ ਵੀ ਅੰਗਰੇਜ਼ ਡਾਕਟਰ ਨੂੰ ਕਰ ਕੇ ਉਨ੍ਹਾਂ ਨੂੰ ਆਪਣੇ ਰਾਹ ਵਿਚ ਹਟਾਉਣ ਦੀ ਕੋਸ਼ਿਸ਼ ਕੀਤੀ। ਪਰੰਤੂ ਜਦੋਂ ਭਾਈ ਸਾਹਿਬ ਨੇ ਇਨ੍ਹਾਂ ਦਾ ਪਾਜ ਉਘੇੜਿਆ ਤਾਂ ਇਨ੍ਹਾਂ ਨੂੰ ਲੈਣੇ ਦੇ ਦੇਣੇ ਪੈ ਗਏ। ਭਾਈ ਸਾਹਿਬ ਜੀ ਦੀ ਸੱਚੀ-ਸੁੱਚੀ ਸ਼ਖ਼ਸੀਅਤ ਦਾਂ ਡਾਕਟਰ ਦੇ ਮਨ 'ਤੇ ਬਹੁਤ ਪ੍ਰਭਾਵ ਪਿਆ। ਡਾਕਟਰ ਭਾਈ ਸਾਹਿਬ ਨਾਲ ਅਧਿਆਤਮਿਕ ਵਿਚਾਰਾਂ ਕਰਨ ਲੱਗ ਪਿਆ। ਉਸ ਡਾਕਟਰ ਨੇ ਭਾਈ ਸਾਹਿਬ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਬਹੁਤ ਵੱਡਮੁਲੀ ਜਾਣਕਾਰੀ ਪ੍ਰਾਪਤ ਕੀਤੀ। ਉਸ ਅੰਗਰੇਜ਼ ਦੇ ਕਹਿਣ 'ਤੇ ਭਾਈ ਸਾਹਿਬ ਨੇ ਇਕ ਪੁਸਤਕ 'ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ ਪ੍ਰਸਤੀ ਹੈ?' ਦੀ ਰਚਨਾ ਵੀ ਕੀਤੀ। ਅੰਗਰੇਜ਼ ਅਫਸਰ ਨੇ ਆਪ ਦੀ ਇਮਾਨਦਾਰੀ ਅਤੇ ਉੱਚ ਇਖਲਾਕ ਦੀ ਬਹੁਤ ਸ਼ਲਾਘਾ ਕੀਤੀ। ਆਪ ਜੀ ਦੀ ਇਮਾਨਦਾਰੀ ਅਤੇ ਕੰਮ ਤੋਂ ਪ੍ਰਭਾਵਿਤ ਹੋ ਕੇ ਆਪ ਜੀ ਦੀ ਤਰੱਕੀ ਕਰ ਦਿੱਤੀ ਗਈ। ਪਰੰਤੂ ਇਸ ਕੰਮ ਵਿਚ ਉਨ੍ਹਾਂ ਦਾ ਦਿਲ ਨਾ ਲੱਗਦਾ ਅਤੇ ਸੰਸਾਰਿਕ ਲੋਕਾਂ ਦੇ ਕਸ਼ਟ ਦੇਖ ਕੇ ਆਪ ਵਿਆਕੁਲ ਹੋ ਜਾਂਦੇ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅਫਸਰ ਲੋਕਾਂ ਦੀ ਸੇਵਾ ਨਹੀਂ ਕਰਦੇ ਬਲਕਿ ਉਨ੍ਹਾਂ ਨੂੰ ਡਾਕੂਆਂ ਵਾਂਗ ਲੁੱਟਦੇ ਹਨ। ਅਤਿਆਚਾਰੀ ਲੋਕ ਝੂਠੀਆਂ ਗਵਾਹੀਆਂ ਅਤੇ ਰਿਸ਼ਵਤਾਂ ਦੇ ਕੇ ਬਚ ਜਾਂਦੇ ਹਨ, ਗਵਾਹ ਪੈਸੇ ਲੈ ਕੇ ਮੁੱਕਰ ਜਾਂਦੇ ਹਨ ਅਤੇ ਸੱਚੇ ਬੰਦੇ ਦੀ ਕੋਈ ਨਹੀਂ ਸੁਣਦਾ, ਉਹ ਇਨ੍ਹਾਂ ਝੂਠੇ ਕੇਸਾਂ ਵਿਚ ਫਸ ਜਾਂਦੇ ਹਨ। ਆਖਿਰ ਇਕ ਦਿਨ ਆਪ ਜੀ ਨੇ ਨੌਕਰੀ ਛੱਡ ਦਿੱਤੀ।

੧੪ ਜੂਨ, ੧੯੦੩ ਈ: ਨੂੰ ਆਪ ਜੀ ਨੇ ਫਿਲੌਰ ਦੇ ਨੇੜੇ ਬਕਾਪੁਰ ਵਿਖੇ ਪੰਜ ਪਿਆਰਿਆਂ ਤੋਂ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਆਪ ਜੀ ਦਾ ਨਾਂ ਰਣਧੀਰ ਸਿੰਘ ਰੱਖਿਆ ਗਿਆ। ਆਪ ਜੀ ਨੇ ਨਾਰੰਗਵਾਲ ਜਾ ਕੇ ਇਕ ਸ਼ਬਦੀ ਜਥਾ ਤਿਆਰ ਕੀਤਾ

ਜੋ ਸੰਗਤਾਂ ਵਿਚ ਜਾ ਕੇ ਨਾਮ ਸਿਮਰਨ ਅਤੇ ਗੁਰਬਾਣੀ ਦਾ ਕੀਰਤਨ ਕਰ ਕੇ ਸੰਗਤਾਂ ਨੂੰ ਗੁਰੂ-ਘਰ ਨਾਲ ਜੋੜਨ ਦੀ ਸੇਵਾ ਕਰਦਾ ਸੀ। ਇਨ੍ਹਾਂ ਸਾਲਾਂ ਵਿਚ ਆਪ ਜੀ ਨੇ ਕਈ ਵਾਰ ਇੱਕੋ ਚੌਕੜੇ ਵਿਚ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਰਵਣ ਕੀਤਾ।

੧੯੦੫ ਈ: ਵਿਚ ਆਪ ਨੇ ਸ. ਸ਼ਾਮ ਸਿੰਘ ਅਟਾਰੀ ਵਾਲੇ ਦੇ ਪੋਤਰੇ ਸ. ਹਰਬੰਸ ਸਿੰਘ ਦੀ ਪ੍ਰੇਰਨਾ ਸਦਕਾ ਹੋਸਟਲ ਦੇ ਮੁੱਖ ਸੁਪਰਡੈਂਟ ਦੇ ਤੌਰ 'ਤੇ ਨੌਕਰੀ ਕਰ ਲਈ। ਉੱਥੇ ਵੀ ਕੁਝ ਸਮਾਂ ਬਾਅਦ ਆਪ ਨੇ ਨੌਕਰੀ ਛੱਡ ਦਿੱਤੀ ਅਤੇ ਗੁਰਮਤਿ ਪ੍ਰਚਾਰ ਨੂੰ ਆਪਣਾ ਮੁੱਖ ਉਦੇਸ਼ ਬਣਾ ਲਿਆ। ਆਪ ਨੇ ਪੰਚ ਖਾਲਸਾ ਦੀਵਾਨ, ਸ੍ਰੀ ਦਮਦਮਾ ਸਾਹਿਬ ਬਣਾਇਆ ਅਤੇ ੧੯੦੯ ਈ: ਤੋਂ ਲੈ ਕੇ ੧੯੧੪ ਈ: ਤਕ ਬੜੇ ਜੋਸ਼ ਨਾਲ ਹਫਤਾਵਾਰੀ ਕੀਰਤਨ ਦੀਵਾਨ ਲਗਾਉਂਦੇ ਰਹੇ। ਉਨ੍ਹਾਂ ਦਿਨਾਂ ਵਿਚ ਗੁਰਦੁਆਰੇ ਸਾਹਿਬਾਨ ਮਹੰਤਾਂ ਦੇ ਕਬਜ਼ੇ ਵਿਚ ਸਨ ਜੋ ਗੁਰਦੁਆਰਿਆਂ ਦੀ ਜਾਇਦਾਦਾਂ ਨੂੰ ਨਿੱਜੀ ਸਮਝਣ ਲੱਗ ਪਏ ਸਨ। ਉਨ੍ਹਾਂ ਨੇ ਗੁਰਦੁਆਰਿਆਂ ਵਿਚ ਕਈ ਤਰ੍ਹਾਂ ਦੇ ਕੁਕਰਮ ਕਰਨੇ ਸ਼ੁਰੂ ਕਰ ਦਿੱਤੇ ਸਨ। ਇਨ੍ਹਾਂ ਮਨਮਤੀਆਂ ਵਿਚ ਸੁਧਾਰ ਕਰਨ ਲਈ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋ ਚੁੱਕੀ ਸੀ।

ਗੁਰਦੁਆਰਾ ਸ੍ਰੀ ਰਕਾਬਗੰਜ ਸਾਹਿਬ, ਦਿੱਲੀ ਦੀ ਦੀਵਾਰ ਦੇ ਮਾਮਲੇ ਤੋਂ ਸਿੱਖਾਂ ਦੀ ਅੰਗਰੇਜ਼ਾਂ ਨਾਲ ਟੱਕਰ ਹੋਈ। ਵਾਇਸਰਾਏ ਹਾਊਸ ਜੋ ਰਾਇਸੀਨਾ ਪਹਾੜੀ 'ਤੇ ਬਣਨਾ ਸੀ, ਉਸ ਦੇ ਵਾਧੇ ਲਈ ਸਰਕਾਰ ਨੇ ਗੁਰਦੁਆਰਾ ਰਕਾਬਗੰਜ ਸਾਹਿਬ ਦੀ ਦੀਵਾਰ ਢਾਹ ਦਿੱਤੀ। ਸਿੱਖਾਂ ਵਿਚ ਵਧਦੇ ਜਬਰਦਸਤ ਰੋਹ ਨੂੰ ਪਹਿਲਾਂ ਪਹਿਲ ਅੰਗਰੇਜ਼ ਨਾ ਸਮਝ ਸਕੇ ਕਿ ਇਕ ਦੀਵਾਰ ਦੇ ਗਿਰਨ ਨਾਲ ਤਾਂ ਕੋਈ ਸਿੱਖਾਂ ਦੇ ਧਰਮ ਵਿਚ ਦਖ਼ਲ ਅੰਦਾਜ਼ੀ ਨਹੀਂ ਹੈ। ਮਾਹੌਲ ਇਤਨਾ ਸੰਜੀਦਾ ਹੋ ਗਿਆ ਕਿ ਪੰਜਾਬ ਤੋਂ ਸ਼ਹੀਦੀ ਜਥੇ ਦਿੱਲੀ ਵੱਲ ਰਵਾਨਾ ਹੋ ਗਏ ਜਿਨ੍ਹਾਂ ਵਿਚ ਭਾਈ ਰਣਧੀਰ ਸਿੰਘ ਜੀ ਵੀ ਸ਼ਾਮਲ ਸਨ।. ਇਹ ਸ਼ਹੀਦੀ ਜਥੇ ਹਾਲੇ ਦਿੱਲੀ ਪਹੁੰਚੇ ਵੀ ਨਹੀਂ ਸਨ ਕਿ ਸਰਕਾਰ ਨੇ ਪਹਿਲਾਂ ਹੀ ਦੀਵਾਰ ਬਣਾ ਦਿੱਤੀ। ਆਪ ਜੀ ਨੇ ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ-ਮੇਲੇ ਸਮੇਂ ਚਮਕੌਰ ਸਾਹਿਬ ਵਿਖੇ ਗੁਰਮਤਿ ਤੇ ਸਿੱਖ ਰਹਿਤ ਮਰਯਾਦਾ ਤੋਂ ਉਲਟ ਹੁੰਦੇ ਕੰਮਾਂ ਨੂੰ ਦੇਖ ਕੇ ਮਹੰਤਾਂ ਤੋਂ ਗੁਰਧਾਮਾਂ ਦਾ ਕਬਜ਼ਾ ਲੈ ਕੇ ਪੰਥ ਨੂੰ ਸੌਂਪਿਆ।

ਸੰਨ ੧੯੧੪ ਈ: ਵਿਚ ਅਮਰੀਕਾ ਅਤੇ ਕੈਨੇਡਾ ਵਰਗੇ ਮੁਲਕਾਂ ਤੋਂ ਭਾਰਤ ਦੀ ਅਜ਼ਾਦੀ ਲਈ ਅਨੇਕਾਂ ਕਾਰਕੁੰਨ ਭਾਰਤ ਪਹੁੰਚ ਰਹੇ ਸਨ। ਆਪ ਜੀ ਵੀ ਦੇਸ਼ ਦੀ ਅਜ਼ਾਦੀ ਲਈ ਗਦਰ ਲਹਿਰ ਵਿਚ ਕੁੱਦ ਪਏ। ਆਪ ਜੀ ਨੇ ਗਦਰੀ ਬਾਬਿਆਂ ਦਾ ਪੂਰਾ ਸਾਥ ਦਿੱਤਾ। ਆਪ ਜੀ ਨੇ ਸ. ਕਰਤਾਰ ਸਿੰਘ ਜੀ ਸਰਾਭਾ ਨਾਲ ਮਿਲ ਕੇ ੧੯ ਫਰਵਰੀ ੧੯੧੫ ਈ: ਨੂੰ ਗਦਰ ਦਿਵਸ ਮਿੱਥਿਆ। ਆਪ ੧੯ ਫਰਵਰੀ ਦੀ ਸ਼ਾਮ ਨੂੰ ਆਪਣੇ ੬੦ ਸਾਥੀਆਂ ਨਾਲ ਫਿਰੋਜ਼ਪੁਰ ਛਾਉਣੀ ਵਿਚ ਬਗਾਵਤ ਕਰਨ ਲਈ ਪੁੱਜ ਗਏ। ਉੱਥੇ ਆਪ ਜੀ ਨੂੰ ਖ਼ਬਰ ਮਿਲੀ ਕਿ ਕਿਸੇ ਮੁਖ਼ਬਰ ਨੇ ਉਨ੍ਹਾਂ ਦੀ ਸਕੀਮ ਬਾਰੇ ਅੰਗਰੇਜ਼ਾਂ ਨੂੰ ਇਤਲਾਹ ਦੇ ਦਿੱਤੀ ਹੈ। ਆਪ ਆਪਣੇ ਸਾਥੀਆਂ ਸਮੇਤ

ਘਰਾਂ ਨੂੰ ਵਾਪਸ ਚਲੇ ਗਏ। ਅੰਗਰੇਜ਼ ਸਰਕਾਰ ਚੌਕਸ ਹੋ ਗਈ ਅਤੇ ਉਨ੍ਹਾਂ ਨੇ ਦੇਸ਼-ਭਗਤਾਂ ਨੂੰ ਫੜਨਾ ਸ਼ੁਰੂ ਕਰ ਦਿੱਤਾ। ਆਪ ਜੀ ਨੂੰ ਲਾਹੌਰ ਸਾਜ਼ਿਸ਼ ਕੇਸ ਦੇ ਨਾਇਕ ਮੰਨਿਆ ਜਾਂਦਾ ਹੈ। ਆਪ ਜੀ ਨੂੰ ਵੀ ਹੋਰਨਾਂ ਦੇਸ਼-ਭਗਤਾਂ ਵਾਂਗ ੯ ਮਈ ੧੯੧੫ ਈ: ਨੂੰ ਨਾਭੇ ਤੋਂ ਗ੍ਰਿਫ਼ਤਾਰ ਕਰ ਕੇ ਮੁਲਤਾਨ ਦੀ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਆਪ ਜੀ 'ਤੇ ਤਿੰਨ ਫਰਦ-ਏ-ਜ਼ੁਰਮ ਲਗਾਏ ਗਏ:

੧. ਗੁਰਦੁਆਰਾ ਰਕਾਬ ਗੰਜ ਦੀ ਕੰਧ ਲਈ ਬਗਾਵਤ।
੨. ਸ. ਕਰਤਾਰ ਸਿੰਘ ਸਰਾਭਾ ਨਾਲ ਮਿਲ ਕੇ ਰਜਮੈਂਟਾਂ ਵਿਚ ਅੰਗਰੇਜ਼ਾਂ ਵਿਰੁੱਧ ਬਗਾਵਤ ਫੈਲਾਉਣੀ।
੩. ਯੁੱਗ ਪਲਟਾਊ ਪਾਰਟੀ ਦੇ ਨੇਤਾ ਰਾਸ ਬਿਹਾਰੀ ਬੋਸ ਦੇ ਕਹੇ ਅਨੁਸਾਰ ਕ੍ਰਾਂਤੀ ਲਿਆਉਣੀ। ਜੇਲ੍ਹ ਵਿਚ ਹੁੰਦੀਆਂ ਵਧੀਕੀਆਂ ਵਿਰੁੱਧ ਆਪ ਜੀ ਨੇ ਕਈ ਵਾਰ ਭੁੱਖ ਹੜਤਾਲ ਕੀਤੀ। ਆਪ ਜੀ ਨੂੰ ੩੦ ਮਾਰਚ ੧੯੧੬ ਈ: ਨੂੰ ਉਮਰ ਕੈਦ ਅਤੇ ਸਾਰੀ ਜਾਇਦਾਦ ਜਬਤ ਕਰਨ ਦੀ ਸਜ਼ਾ ਸੁਣਾਈ ਗਈ। ਆਪ ਜੀ ਦੀ ਸਾਰੀ ਜਾਇਦਾਦ ਜਬਤ ਕਰ ਲਈ ਗਈ।

ਜੇਲ੍ਹ ਵਿਚ ਵੀ ਆਪ ਜੀ ਨੇ ਗੁਰਮਤਿ ਦਾ ਪ੍ਰਚਾਰ ਜਾਰੀ ਰੱਖਿਆ। ਆਪ ਜੀ ਦੀ ਸ਼ਖ਼ਸੀਅਤ ਅਤੇ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਕੈਦੀਆਂ ਅਤੇ ਮੁਲਾਜ਼ਮਾਂ ਨੇ ਗੁਰਬਾਣੀ, ਸਿਮਰਨ ਅਤੇ ਗੁਰਮਤਿ ਨੂੰ ਜੀਵਨ ਵਿਚ ਅਪਣਾ ਲਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਨ੍ਹਾਂ ਦੇਸ਼ ਭਗਤਾਂ ਦੀ ਰਿਹਾਈ ਲਈ ਸਿੱਖ ਜਗਤ ਨੂੰ ਅਪੀਲ ਕੀਤੀ ਕਿ ੧ ਫਰਵਰੀ ੧੯੨੩ ਈ: ਨੂੰ ਅਰਦਾਸ ਦਿਵਸ ਮਨਾਇਆ ਜਾਵੇ। ੪ ਅਕਤੂਬਰ, ੧੯੨੩ ਈ: ਵਾਲੇ ਦਿਨ ਆਪ ਜੀ ਨੂੰ ਲਾਹੌਰ ਸੈਂਟਰਲ ਜੇਲ੍ਹ 'ਚੋਂ ਰਿਹਾਅ ਕੀਤਾ ਗਿਆ। ਉੱਘਾ ਦੇਸ਼ ਭਗਤ ਸ. ਭਗਤ ਸਿੰਘ ਆਪ ਜੀ ਦੀਆਂ ਕੁਰਬਾਨੀਆਂ ਤੋਂ ਬਹੁਤ ਪ੍ਰਭਾਵਿਤ ਸੀ। ਆਪ ਜੀ ਦੀ ਰਿਹਾਈ ਵਾਲੇ ਦਿਨ ਸ. ਭਗਤ ਸਿੰਘ ਨੇ ਆਪ ਜੀ ਨਾਲ ਮੁਲਾਕਾਤ ਕੀਤੀ ਅਤੇ ਸਿੱਖੀ ਸਰੂਪ ਵਿਚ ਫਾਂਸੀ 'ਤੇ ਚੜ੍ਹਨ ਦਾ ਵਾਅਦਾ ਵੀ ਕੀਤਾ। ਇਸ ਮੁਲਾਕਾਤ ਦਾ ਜ਼ਿਕਰ ਉੱਘੇ ਲੇਖਕ ਸ. ਜਸਵੰਤ ਸਿੰਘ ਕੰਵਲ ਨੇ ਆਪਣੇ ਸ਼ਬਦਾਂ ਵਿਚ ਕੀਤਾ ਹੈ ਕਿ ਜਦੋਂ ਸ. ਭਗਤ ਸਿੰਘ ਨੇ ਭਾਈ ਰਣਧੀਰ ਸਿੰਘ ਜੀ ਦੇ ਪੈਰੀਂ ਹੱਥ ਲਾਏ ਤਾਂ ਭਾਈ ਸਾਹਿਬ ਨੇ ਕਿਹਾ

"ਗੁਰੂ ਦਿਆ ਸਿੱਖਾ! ਸਿੱਖੀ ਵਿਚ ਪੈਰੀ ਹੱਥ ਲਾਉਣਾ ਮਨਮਤ ਹੈ। ਫਤਹ ਗਜ਼ਾਅ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹ॥" ਫਤਹ ਬੁਲਾ ਕੇ ਭਾਈ ਸਾਹਿਬ ਨੇ ਸ. ਭਗਤ ਸਿੰਘ ਨੂੰ ਬੁੱਕਲ ਵਿਚ ਲੈ ਲਿਆ। "ਤੂੰ ਗੁਰੂ ਦੇ ਬਹਾਦਰ ਸਿੰਘ ਸੂਰਮਿਆਂ ਵਾਲਾ ਕਾਰਨਾਮਾ ਕੀਤਾ ਹੈ। ਧੰਨ ਤੂੰ, ਧੰਨ ਤੇਰੀ ਜਣਨੀ।" ਉਨ੍ਹਾਂ ਸੂਰਮੇ ਨੂੰ ਦੋਹਰੀ ਥਾਪੀ ਦਿੱਤੀ।

"ਸਿੰਘ ਸਾਹਿਬ ਜੀ! ਅਸੀਂ ਤੁਹਾਡੇ ਬੱਚੇ ਆਂ; ਪਰ ਅਜ਼ਾਦੀ ਦੀ ਸ਼ਮਾਂ ਦੇ

ਪਰਵਾਨੇ ਆਂ। ਪਰ ਕੰਡਿਆਲੀ ਵਾੜ ਤੋੜੇ ਬਿਨਾਂ ਅਜ਼ਾਦੀ ਦਾ ਫੁੱਲ ਹਾਸਲ ਨਹੀਂ ਹੋਣਾ।" ਸ. ਭਗਤ ਸਿੰਘ ਨੇ ਪੂਰੀ ਦ੍ਰਿੜਤਾ ਨਾਲ ਆਖਿਆ।

"ਜਦੋਂ ਤੇਰੇ ਵਰਗੇ ਬੇਖ਼ੌਫ ਸੂਰਮੇ ਅਜ਼ਾਦੀ ਦੀ ਜੰਗ ਲੜ ਰਹੇ ਹਨ, ਫਤਿਹ ਕਿਵੇਂ ਨਾ ਮਿਲੇਗੀ।" ਸੰਤ ਰਣਧੀਰ ਸਿੰਘ ਨੇ ਹੌਂਸਲੇ ਵਾਲੀ ਥਾਪੀ ਦਿੱਤੀ।

"ਤੁਹਾਡੇ ਵਰਗੇ ਦਰਵੇਸ਼ ਦੇਸ਼ ਭਗਤਾਂ ਦਾ ਅਸ਼ੀਰਵਾਦ ਸਾਡੇ ਨਾਲ ਹੈ, ਗ਼ੁਲਾਮੀ ਦੀਆਂ ਜ਼ੰਜੀਰਾਂ ਕਿਵੇਂ ਨਾ ਟੁੱਟਣਗੀਆਂ" ਸਰਦਾਰ ਦਾ ਇਰਾਦਾ ਲੋਹੇ ਦਾ ਕਿੱਲ ਬਣਿਆ ਹੋਇਆ ਸੀ।

"ਜਜ਼ਬਾਤ ਪੁੱਤਰਾ ਕੱਚਾ ਸੋਨਾ, ਇਸ ਨੂੰ ਕੁਰਬਾਨੀ ਹੀ ਸ਼ੁੱਧ ਸੋਨਾ ਬਣਾਉਂਦੀ ਐ।"

"ਤੁਸੀ ਮਹਾਂ ਪੁਰਸ਼ੋ ਤਤਵੇਤਾ ਹੋ, ਜਿਵੇਂ ਚਲਾਓਗੇ, ਉਵੇਂ ਚਲਾਂਗੇ। ਤੁਹਾਡੇ ਬੋਲਾਂ ਵਿਚ ਰੋਸ਼ਨੀ ਵੀ ਐ ਤੇ ਅਮਲ ਦੀ ਪਕਿਆਈ ਵੀ।" ਆਗਿਆਕਾਰੀ ਵਾਂਗ ਸ. ਭਗਤ ਸਿੰਘ ਦੇ ਆਪ ਮੁਹਾਰੇ ਹੱਥ ਜੁੜ ਗਏ।

"ਜੇ ਗੁਰਮੁਖਾ ਇਰਾਦਾ ਇਨ੍ਹਾਂ ਪੱਕਾ ਐ, ਫਿਰ ਗੁਰੂ ਜ਼ਰੂਰ ਫਤਿਹ ਦੇਵੇਗਾ। ਪਰ ਤੂੰ ਐਨੇ ਨਿਸਚੇ ਵਾਲਾ ਗੁਰੂ ਮਰਯਾਦਾ ਤੋਂ ਕਿਉਂ ਨੱਸਿਆ?" ਭਾਈ ਸਾਹਿਬ ਨੇ ਅੰਦਰ ਹਲੂਣ ਸੁੱਟਿਆ।

"ਤੁਹਾਡਾ ਮਤਲਬ ਮਹਾਂ ਪੁਰਖੋ ਮੈਂ ਸਮਝਿਆਂ ਨਹੀਂ?" ਉਸ ਨੇ ਨਾਂਹ ਵਿਚ ਸਿਰ ਹਲਾਇਆ।

"ਸ੍ਰੀ ਗੁਰੂ ਗੋਬਿੰਦ ਸਿੰਘ ਦੇਸ਼ ਭਗਤ ਸੀ ਜਾਂ ਨਹੀਂ?"

"ਉਹ ਤਾਂ ਦੇਸ਼ ਭਗਤੀ ਦੇ ਸਰਤਾਜ ਸਨ, ਜਿਨ੍ਹਾਂ ਸਾਰਾ ਸਰਬੰਸ ਹੀ ਅਜ਼ਾਦੀ ਲਈ ਕੁਰਬਾਨ ਕਰ ਦਿੱਤਾ। ਅਜਿਹੀ ਕੁਰਬਾਨੀ ਦੀ ਮਿਸਾਲ ਦੁਨੀਆਂ ਦੀ ਤਾਰੀਖ਼ ਵਿਚ ਕਿੱਧਰੇ ਨਹੀਂ ਮਿਲਦੀ ਜੈ ਜੈ ਗੋਬਿੰਦ!" ਸ. ਭਗਤ ਸਿੰਘ ਨੇ ਜੋਸ਼ ਵਿਚ ਨਾਅਰਾ ਖੜਕਾ ਮਾਰਿਆ।

"ਸ੍ਰੀ ਗੁਰੂ ਗੋਬਿੰਦ ਸਿੰਘ ਦੀ ਇਕ ਪਾਸੇ ਜੈ ਬੁਲਾਉਂਦਾ ਏਂ, ਦੂਜੇ ਪਾਸੇ ਖੈ ਨੂੰ ਗਲ ਲਾਈ ਬੈਠਾ ਏ।" ਭਾਈ ਸਾਹਿਬ ਨੇ ਨੌਜਵਾਨ ਦੇ ਮਨ ਦਾ ਲੋਹਾ ਤੱਤਾ ਵੇਖ ਕੇ ਦੋਹਾਸਨੀ ਸੱਟ ਮਾਰੀ। ਜਿਸ ਨਾਲ ਸਰਦਾਰ ਦੇ ਕੱਚੇ ਭੁਲੇਖੇ ਤਿੜਕ ਗਏ।

"ਤੁਹਾਡਾ ਮਤਲਬ ਕੇਸਾਂ ਤੋਂ ਐ?" ਸਰਦਾਰ ਨੇ ਝੰਜੋੜੇ ਗਏ ਮਨ ਨਾਲ ਪੁੱਛ ਕੀਤੀ।

"ਨਿਰੀ ਦਾਹੜੀ ਕੇਸਾਂ ਦੀ ਗੱਲ ਨਹੀਂ, ਗੁਰੂ ਦੇ ਸਿਦਕ ਵਿਸ਼ਵਾਸ ਦੀ ਐ। ਪੁੱਤਰਾ ਅਜ਼ਾਦੀ ਦਾ ਪਤੰਗਾ ਤਾਂ ਹੈ, ਹੁਣ ਗੁਰੂ ਦਾ ਸਿਦਕ ਰੱਖ ਲੈ, ਜਾਂ ਭਗੌੜਾ ਹੋ ਜਾਹ?" ਮਹਾਂਪੁਰਸ਼ਾਂ ਉਸ ਅੱਗੇ ਸਿਦਕ ਦੀ ਲਕੀਰ ਖਿੱਚ ਦਿੱਤੀ।

"ਮਹਾਂ ਪੁਰਸ਼ੋ! ਦੁਹਾਈ ਰੱਬ ਦੀ, ਮੈਂ ਗੁਰੂ ਤੋਂ ਬੇਮੁੱਖ ਹੋ ਕੇ ਤਾਂ ਮਿੱਟੀ ਹੀ ਹੋ ਜਾਵਾਂਗਾ। ਨਾ-ਅ-ਨਾ, ਸਿੱਖ ਕੌਮ ਉਸ ਬਾਪੂ ਦੀ ਪੈਦਾਵਾਰ, ਅਸੀਂ ਨਾਸ਼ੁਕਰੇ ਤਾਂ

ਉਸ ਦੀ ਕੁਰਬਾਨੀ ਦਾ ਦੇਣ, ਜਨਮਾਂ ਤਕ ਨਹੀਂ ਦੇ ਸਕਦੇ। ਜਿਸ ਜ਼ੁਲਮ ਤੇ ਗ਼ੁਲਾਮੀ ਦੀ ਜੜ੍ਹ ਪੁੱਟਣ ਦਾ ਰਾਹ ਪਧਰਾਇਆ। ਤੁਸੀਂ ਸਿੰਘ ਜੀ, ਹੁਕਮ ਕਰੋ, ਉਹੀ ਹੋਵੇਗਾ।" ਨੌਜਵਾਨ ਦਾ ਜੋਸ਼ ਹੋਸ਼ ਸਮੇਤ ਹਾਉਕੇਹਾਰ ਹੋਇਆ ਪਿਆ ਸੀ।

"ਜੇ ਪੁੱਤਰਾ ਤੂੰ ਆਪਣੇ ਗੁਰੂ ਨੂੰ ਐਨਾ ਪਿਆਰ ਸਤਿਕਾਰ ਦਿੰਦਾ ਏ, ਫਿਰ ਉਹਦੀ ਮਰਯਾਦਾ ਤੋਂ ਫਰਾਰੀ ਕਿਉਂ?" ਭਾਈ ਸਾਹਿਬ ਨੇ ਉਸ ਨੂੰ ਨਿੱਘੇ ਪਿਆਰ ਨਾਲ ਆਪਣੇ ਪਾਸੇ ਘੁੱਟ ਲਿਆ।

"ਨਹੀਂ ਸਿੰਘ ਜੀ! ਮੈਂ ਆਪਣੇ ਗੁਰੂ ਦੇ ਹੁਕਮ ਦੀ ਅਵੱਗਿਆ ਨਹੀਂ ਕਰਾਂਗਾ। ਪਿਆਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਨਕਲਾਬੀ ਰਾਹ ਸਾਡਾ ਰਾਹ। ਜ਼ੁਲਮ ਤੇ ਗ਼ੁਲਾਮੀ ਦਾ ਪਸਤਾ ਹਰ ਹਾਲਤ ਵੱਢਣਾ ਹੈ।" ਸ. ਭਗਤ ਸਿੰਘ ਨੇ ਨਿਊਂ ਕੇ ਭਾਈ ਸਾਹਿਬ ਦੇ ਚਰਨ ਮੁੜ ਫੜ ਲਏ, ਭਾਈ ਸਾਹਿਬ ਨੇ ਸ. ਭਗਤ ਸਿੰਘ ਦੀਆਂ ਬਾਹਾਂ ਗਲ ਪਾ ਲਈਆਂ। "ਪਿਤਾ ਸਮਾਨ ਗੁਰੂ ਦੇਵ ਜੀ ਅਸੀਸ ਦਿਓ ਗੁਰੂ ਦਸਮੇਸ਼ ਜੀ ਦਾ ਦਿੱਤਾ ਸੀਸ, ਜ਼ੁਲਮ ਤੇ ਗ਼ੁਲਾਮੀ ਵਿਰੁੱਧ ਉਸਦੀ ਅਜ਼ਾਦੀ ਦੇ ਮਾਰਗ ਲੱਗ ਜਾਵੇ।"

"ਜੇਰੇ ਜੁਰਅੱਤ ਵੱਲੋਂ ਤੂੰ ਬਹਾਦਰ ਸੂਰਮਾ ਏ। ਚਮਕੌਰ ਸਾਹਿਬ ਦੀ ਗੜ੍ਹੀ ਨੂੰ ਯਾਦ ਕਰ। ਦਸਮੇਸ਼ ਦੇ ਪੁੱਤਰਾਂ ਤੇ ਤੇਰੇ ਭਰਾਵਾਂ, ਕੁਰਬਾਨੀ ਦੇ ਕੇ ਤਾਰੀਖ਼ੀ ਜਿੱਤ ਹਾਸਲ ਕੀਤੀ ਸੀ, ਉਸੇ ਜ਼ੁਲਮ ਦੀ ਜੰਗ ਅੱਜ ਵੀ ਜਾਰੀ ਐ। ਗੁਰੂ ਤੇ ਜਨਤਾ ਦੀ ਬੁੱਕਲ ਤੇਰੇ ਲਈ ਸਦਾ ਖੁੱਲੀ ਐ। ਤੂੰ ਦਸਮੇਸ਼ ਦਾ ਲਾਡਲਾ ਪੁੱਤਰ ਬਣਨਾ ਹੈ। ਮੈਨੂੰ ਪਤਾ ਹੈ, ਮੌਤ ਰਾਣੀ ਨਾਲ ਤੇਰਾ ਵਿਆਹ ਹੋਣ ਵਾਲਾ ਹੈ, ਤੇਰੀ ਕੁਰਬਾਨੀ ਲੰਡਨ ਦੀ ਪਾਰਲੀਮੈਂਟ ਵਿਚ ਤਰਥੱਲ ਪਾ ਦੇਵੇਗੀ। ਯਕੀਨ ਕਰ ਦੁਸ਼ਮਣ ਦੇਸ਼ ਛੱਡ ਕੇ ਭੱਜਣ ਲਈ ਮਜ਼ਬੂਰ ਹੋ ਜਾਵੇਗਾ। ਤੂੰ ਗੁਰੂ ਦਾ ਸਿਦਕਵਾਨ ਸਿੱਖ ਬਣ ਕੇ ਸਾਮਰਾਜ ਦੀ ਮੌਤ ਦੇ ਵਾਰੰਟਾਂ ਤੇ ਆਪਣੇ ਲਹੂ ਨਾਲ ਦਸਤਖਤ ਕਰਨੇ ਹਨ, ਤੇਰੇ ਫਾਂਸੀ ਲੱਗਣ ਤੇ ਸਾਰੀ ਦੁਨੀਆਂ ਮੂੰਹ ਵਿਚ ਉਂਗਲਾਂ ਪਾਵੇਗੀ, ਤੇ ਦੇਸ਼ ਤੇਰੀ ਕੁਰਬਾਨੀ ਦੇ ਸੋਹਲੇ ਗਾਉਂਦਾ ਆਨ-ਸ਼ਾਨ ਨਾਲ ਅਜ਼ਾਦ ਹੋਵੇਗਾ। ਯਾਦ ਰੱਖੀਂ, ਬਹਾਦਰ ਕੌਮ ਦਾ ਇੱਕੋ ਕਮਾਂਡਰ ਹੁੰਦਾ ਏ।" ਸੰਤ ਰਣਧੀਰ ਸਿੰਘ ਨੇ ਸੂਰਮੇ ਨੂੰ ਥਾਪੜਾ ਦੇਂਦਿਆਂ ਗਲ ਨਾਲ ਲਾ ਲਿਆ।

ਪਿਤਾ ਜੀ ਅਸੀਂ ਤਿੰਨੇ ਭਰਾ ਛਾਲਾ ਮਾਰਦੇ ਫਾਂਸੀ ਤੋੜਾਂਗੇ। ਸਾਨੂੰ ਬਚਾਉਣ ਦੀਆਂ ਵਿਉਂਤਾਂ ਬਣੀਆਂ ਸਨ, ਅਸਾਂ ਸਭ ਠੁਕਰਾ ਦਿੱਤੀਆਂ। ਅਸੀਂ ਫਾਂਸੀਆਂ ਚੁੰਮ ਕੇ ਸਾਮਰਾਜ ਦਾ ਮੂੰਹ ਕਾਲਾ ਕਰਾਂਗੇ। ਜੰਗ ਦੇ ਮੈਦਾਨ ਵਿਚ ਕਾਇਰ ਭੱਜਦੇ ਐ, ਅਸੀਂ ਤਾਂ ਸ਼ਹੀਦ ਹੋ ਕੇ ਵੀ ਦੁਸ਼ਮਣ ਨਾਲ ਲੜਦੇ ਰਹਾਂਗੇ।"

"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ। ਤੁਹਾਨੂੰ ਹੋਰ ਹੌਂਸਲਾ ਦੇਣ ਦੀ ਲੋੜ ਨਹੀਂ।"

ਸਿਪਾਹੀ ਮੁਲਾਕਾਤ ਖਤਮ ਕਰਨ ਦੇ ਇਸ਼ਾਰੇ ਦੇ ਰਹੇ ਸਨ। ਸੰਤ ਰਣਧੀਰ ਸਿੰਘ ਨੇ ਸ. ਭਗਤ ਸਿੰਘ ਨੂੰ ਆਖਰੀ ਥਾਪੜਾ ਦਿੱਤਾ।

"ਸੋ ਪੁੱਤਰਾ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹ! ਇਹ

ਜਾਨ ਤਾਂ ਆਨੀ ਜਾਣੀ ਐ। ਪਰ ਗੁਰੂ ਕਾ ਸਿੱਖ ਆਪਣੇ ਆਦੇਸ਼ ਨੂੰ ਮੁੱਖ ਰੱਖਦਾ ਹੈ। ਤੇਰਾ ਸਿਦਕ ਨੌਜਵਾਨਾਂ ਦੀ ਅਣਖ ਨੂੰ ਜ਼ਰੂਰ ਵੰਗਾਰੇਗਾ।

"ਬਾਪੂ ਜੀ! ਜਦੋਂ ਸਿਰ ਬਾਬਾ ਦੀਪ ਸਿੰਘ ਵਾਂਗ ਤਲੀ 'ਤੇ ਧਰ ਲਿਆ, ਫਿਰ ਫਿਕਰ ਕਾਹਦਾ। ਫਿਕਰ ਕਰੂਗਾ ਦੁਸ਼ਮਣ, ਹਿਸਾਬ ਦੇਣ ਦਾ ਸੋ ਗੁਰੂ ਫਤਹ!

ਫਿਰ ਦੋਵੇਂ ਮਹਾਨ ਸ਼ਖ਼ਸੀਅਤਾਂ, ਸੁਨਹਿਰਾ ਭਵਿੱਖ ਬੀਜਦੀਆਂ, ਹੱਥ ਹਿਲਾਉਂਦੀਆਂ ਜੁਦਾ ਹੋ ਗਈਆਂ।

ਲੱਗਭਗ ੧੭ ਸਾਲ ਤੋਂ ਬਾਅਦ ਭਾਈ ਸਾਹਿਬ ਜੀ ਜੇਲ੍ਹ ਚੋਂ ਰਿਹਾਅ ਹੋ ਕੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਗਏ। ਤਖਤ ਸਾਹਿਬਾਨ ਵੱਲੋਂ ਆਪ ਜੀ ਵੱਲੋਂ ਕੀਤੇ ਸੰਘਰਸ਼ ਦੀ ਪ੍ਰਸੰਸਾ ਕਰਦਿਆਂ ਆਪ ਜੀ ਨੂੰ ਸਿਰਪਾਉ ਅਤੇ ਪ੍ਰਸੰਸਾ ਪੱਤਰ ਦੇ ਕੇ ਨਿਵਾਜਿਆ ਗਿਆ।

੧੯੩੦ ਈ: ਤੋਂ ੧੯੬੧ ਈ: ਤਕ ਨਿਸ਼ਕਾਮ ਤੌਰ 'ਤੇ ਅਖੰਡ ਕੀਰਤਨ ਕਰਦੇ ਹੋਏ ਗੁਰਬਾਣੀ ਦਾ ਪ੍ਰਚਾਰ ਕਰਦੇ ਰਹੇ। ਆਪ ਜੀ ਤੋਂ ਪ੍ਰੇਰਨਾ ਲੈ ਕੇ ਦੇਸ਼ ਵਿਦੇਸ਼ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂਆਂ ਨੇ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰਸਿੱਖਾਂ ਵਾਲਾ ਜੀਵਨ ਬਤੀਤ ਕੀਤਾ। ਆਪ ਨੇ ਆਪਣੇ ਪਿੰਡ ਨਾਰੰਗਵਾਲ ਵਿਖੇ ਹਰ ਸਾਲ ਦਸਵੇਂ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਮਨਾਉਣਾ ਸ਼ੁਰੂ ਕੀਤਾ ਅਤੇ ਸੰਗਤਾਂ ਨੂੰ ਵੱਧ ਤੋਂ ਵੱਧ ਗੁਰਬਾਣੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ।

ਗਰਮੀਆਂ ਵਿਚ ਆਪ ਸ਼ਿਮਲਾ ਵਿਖੇ ਕੁਮਾਰ ਹੱਟੀ ਚਲੇ ਜਾਂਦੇ ਅਤੇ ਉੱਥੇ ਨਾਮ ਸਿਮਰਨ ਦਾ ਅਭਿਆਸ ਕਰਦੇ। ਜਿਸ ਪੱਥਰ 'ਤੇ ਬੈਠ ਕੇ ਆਪ ਨਾਮ ਸਿਮਰਨ ਕਰਿਆ ਕਰਦੇ ਸਨ, ਉਹ ਮੁਨੀਸ਼ਵਰ ਪੱਥਰ ਅੱਜ ਵੀ ਮੌਜੂਦ ਹੈ।

ਆਪ ਜੀ ਨੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਤਰਨਤਾਰਨ ਸਾਹਿਬ, ਪੰਜਾ ਸਾਹਿਬ, ਸ਼ਹੀਦ ਗੰਜ ਨਨਕਾਣਾ ਸਾਹਿਬ, ਪਟਨਾ ਸਾਹਿਬ, ਪਾਉਂਟਾ ਸਾਹਿਬ ਗੁਰਦੁਆਰਾ ਕਵੀ ਦਰਬਾਰ ਆਦਿ ਗੁਰਦੁਆਰਿਆਂ ਦੇ ਨੀਂਹ ਪੱਥਰ ਵੀ ਰੱਖੇ।

ਆਪ ਜੀ ਨੇ ਅਧਿਆਤਮਿਕ ਗਿਆਨ ਦੇਣ ਵਾਲੀਆਂ ਵਿਦਵਤਾ ਭਰਪੂਰ ਪੁਸਤਕਾਂ ਦੀ ਰਚਨਾ ਕੀਤੀ। ਜਿਨ੍ਹਾਂ ਚੋਂ ਜੇਲ੍ਹ ਚਿੱਠੀਆਂ, ਰੰਗਲੇ ਸੱਜਣ, ਕਰਮ ਫ਼ਿਲਾਸਫ਼ੀ, ਗੁਰਮਤਿ ਬਿਬੇਕ, ਅਣਡਿੱਠੀ ਦੁਨੀਆਂ, ਗੁਰਮਤਿ ਨਾਮ ਅਭਿਆਸ, ਕਥਾ ਕੀਰਤਨ, ਸਿੰਘਾਂ ਦਾ ਪੰਥ ਨਿਰਾਲਾ, ਜੋਤਿ ਵਿਗਾਸ ਆਦਿ ਨਾਂ ਦੀਆਂ ਪੁਸਤਕਾਂ ਪਾਠਕਾਂ ਨੂੰ ਗਿਆਨ ਵੰਡ ਰਹੀਆਂ ਹਨ।

੧੬ ਅਪ੍ਰੈਲ, ੧੯੬੧ ਈ: ਨੂੰ ਮਾਡਲ ਟਾਊਨ ਲੁਧਿਆਣਾ ਵਿਖੇ ੮੩ ਸਾਲ ਦੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਅੰਤਮ ਸਸਕਾਰ ਉਨ੍ਹਾਂ ਦੀ ਇੱਛਾ ਅਨੁਸਾਰ ਗੁਜਰਵਾਲ ਦੀ ਢਾਬ 'ਤੇ ੧੭ ਅਪ੍ਰੈਲ ਨੂੰ ਕੀਤਾ ਗਿਆ। ਇਸ ਢਾਬ 'ਤੇ ਭਾਈ ਸਾਹਿਬ ਨਾਮ ਸਿਮਰਨ ਕਰਨ ਲਈ ਵੀ ਆਇਆ ਕਰਦੇ ਸਨ। ■

# ਭਾਈ ਮਹਾਰਾਜ ਸਿੰਘ ਜੀ

*-ਸ੍ਰੀ ਦਲਜੀਤ ਰਾਏ ਕਾਲੀਆ**

ਸਿੱਖ ਕੌਮ ਦਾ ਸਮੁੱਚਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ। ਭਾਰਤ ਦੀ ਅਜ਼ਾਦੀ ਦੇ ਅੰਦੋਲਨ ਦੌਰਾਨ ਵੀ ਸਿੱਖ ਕੌਮ ਨੇ ਬੇਹੱਦ ਕੁਰਬਾਨੀਆਂ ਕੀਤੀਆਂ ਹਨ। ਜੂਨ ੧੮੩੯ ਵਿਚ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਪਿੱਛੋਂ ਸੰਗਠਿਤ ਅਤੇ ਸ਼ਕਤੀਸ਼ਾਲੀ ਸਿੱਖ ਰਾਜ ਦੇ ਪਤਨ ਦੇ ਦਿਨ ਸ਼ੁਰੂ ਹੋ ਗਏ ਸਨ। ਪੰਜਾਬ ਵਿਚ ਅਰਾਜਕਤਾ ਫੈਲ ਗਈ ਸੀ। ੧੮੪੫-੪੬ ਦੌਰਾਨ ਹੋਈ ਪਹਿਲੀ ਅੰਗਰੇਜ਼-ਸਿੱਖ ਜੰਗ ਵਿਚ ਗਦਾਰ ਜਰਨੈਲਾਂ ਦੀ ਗਦਾਰੀ ਕਾਰਨ ਲਾਹੌਰ ਦਰਬਾਰ ਦੀਆਂ ਫੌਜਾਂ ਹਾਰ ਗਈਆਂ। ਡੋਗਰਿਆਂ ਦੀਆਂ ਚਾਲਾਂ ਅਤੇ ਸਿੱਖ ਰਾਜ ਦੇ ਹੋਰਨਾਂ ਵਿਰੋਧੀਆਂ ਦੀਆਂ ਗਤੀਵਿਧੀਆਂ ਨੂੰ ਦੇਖ ਕੇ ਭਾਈ ਮਹਾਰਾਜ ਸਿੰਘ ਜੀ ਦਾ ਹਿਰਦਾ ਵਲੂੰਧਰਿਆ ਗਿਆ। ਉਸ ਸਮੇਂ ਦਾ ਤਕਾਜ਼ਾ ਸੀ ਕਿ ਇਕ ਨਿਰੋਲ ਧਾਰਮਿਕ ਮਿਸ਼ਨਰੀ ਭਾਈ ਮਹਾਰਾਜ ਸਿੰਘ ਜੀ, ਪੰਜਾਬ ਨੂੰ ਅੰਗਰੇਜ਼ਾਂ ਦੇ ਕਬਜ਼ੇ ਤੋਂ ਮੁਕਤ ਕਰਾਉਣ ਲਈ ਹਰ ਹੀਲਾ ਵਰਤਣ ਲੱਗ ਪਏ। ਉਸ ਸਮੇਂ ਅੰਗਰੇਜ਼ ਵਿਰੋਧੀ ਮੁਹਿੰਮ ਦੀ ਅਗਵਾਈ ਭਾਈ ਮਹਾਰਾਜ ਸਿੰਘ ਹੀ ਕਰ ਰਹੇ ਸਨ। ਐਮ.ਐਲ. (ਆਹਲੂਵਾਲੀਆ) ਅਤੇ ਡਾ. ਕਿਰਪਾਲ ਸਿੰਘ ਠੀਕ ਹੀ ਲਿਖਦੇ ਹਨ "ਜੇ ਪੰਜਾਬ ਵਿਚ ਪਹਿਲੀ ਅੰਗਰੇਜ਼ ਵਿਰੋਧੀ ਲਹਿਰ ਦੇ ਪਿੱਛੇ ਮਹਾਰਾਣੀ ਜਿੰਦ ਕੌਰ ਦਾ ਦਿਮਾਗ ਕੰਮ ਕਰ ਰਿਹਾ ਸੀ ਤਾਂ ਨਿਹਾਲ ਸਿੰਘ, ਜੋ ਆਮ ਤੌਰ 'ਤੇ ਭਾਈ ਮਹਾਰਾਜ ਸਿੰਘ ਦੇ ਨਾਉਂ ਨਾਲ ਮਸ਼ਹੂਰ ਹੈ, ਇਸ ਲਹਿਰ ਦੀ ਰੂਹ ਸੀ। ਇਸ ਸੰਗਰਾਮ ਦੇ ਸੂਰਬੀਰਾਂ ਵਿੱਚੋਂ ਕਿਸੇ ਨੇ ਵੀ ਇਸ ਲਹਿਰ ਲਈ ਇੰਨਾ ਕੰਮ ਨਹੀਂ ਕੀਤਾ ਤੇ ਨਾ ਹੀ ਇੰਨੇ ਕਸ਼ਟ ਝੱਲੇ, ਜਿੰਨੇ ਸਿੱਖ ਕੌਮ ਦੇ ਇਸ ਸੰਤ-ਸਿਪਾਹੀ ਨੇ। ਭਾਈ ਮਹਾਰਾਜ ਸਿੰਘ ਨੇ ਆਪਣਾ ਸਾਰਾ ਜੀਵਨ ਵਾਹਿਗੁਰੂ ਨੂੰ ਅਰਪਨ ਕੀਤਾ ਹੋਇਆ ਸੀ ਤੇ ਉਹ ਅੰਗਰੇਜ਼ ਵਿਰੋਧੀ ਮੁਹਿੰਮ ਦੀ ਅਗਵਾਈ ਕਰਨਾ ਆਪਣਾ ਸਦਾਚਾਰਕ ਫਰਜ਼ ਸਮਝਦਾ ਸੀ।"

ਭਾਈ ਮਹਾਰਾਜ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਵਧੇਰੇ ਜਾਣਕਾਰੀ ਨਹੀਂ ਮਿਲਦੀ। ਪੰਜਾਬੀਆਂ ਦੀ ਇਹ ਬਦਕਿਸਮਤੀ ਹੀ ਕਹੀ ਜਾ ਸਕਦੀ ਹੈ ਕਿ ਉਹ ਇਤਿਹਾਸ ਤਾਂ ਰਚਦੇ ਹਨ, ਪਰ ਇਤਿਹਾਸ ਲਿਖਦੇ ਨਹੀਂ। ਪ੍ਰਾਪਤ ਜਾਣਕਾਰੀ ਅਨੁਸਾਰ ਭਾਈ ਮਹਾਰਾਜ ਸਿੰਘ ਜੀ ਦਾ ਜਨਮ ੧੭੮੦ ਈ: ਨੂੰ ਉੱਚੀ ਰੱਬੋਂ, ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਉਹ ਧਾਰਮਿਕ ਬਿਰਤੀ ਦੇ ਮਾਲਕ ਸਨ। ਉਨ੍ਹਾਂ ਧਾਰਮਿਕ ਅਤੇ ਅਧਿਆਤਮਿਕ ਸਿੱਖਿਆ ਪਿੰਡ ਨੌਰੰਗਾਬਾਦ ਦੇ ਡੇਰੇ 'ਚੋਂ ਪ੍ਰਾਪਤ ਕੀਤੀ।

*# ਸਿਵਲ ਹਸਪਤਾਲ, ਜ਼ੀਰਾ (ਫਿਰੋਜ਼ਪੁਰ)-੧੪੨੦੪੭. ਮੋ: ੯੪੧੭੪-੫੫੫੯੬੮*

ਨੌਰੰਗਾਬਾਦ ਦੇ ਡੇਰੇ ਵਿਚ ਰਹਿਣ ਸਮੇਂ ਉਹ ਪ੍ਰਭੂ-ਭਗਤੀ ਵਿਚ ਲੀਨ ਰਹਿੰਦੇ ਸਨ। ਲੋਕ ਉਨ੍ਹਾਂ ਨੂੰ 'ਮਹਾਰਾਜ' ਜੀ ਕਹਿ ਕੇ ਬੁਲਾਉਣ ਲੱਗ ਪਏ। ਇਸ ਕਰਕੇ ਉਨ੍ਹਾਂ ਦਾ ਨਾਂ ਹੀ ਨਿਹਾਲ ਸਿੰਘ ਤੋਂ ਮਹਾਰਾਜ ਸਿੰਘ ਪੈ ਗਿਆ। ਕੁਝ ਸਮੇਂ ਬਾਅਦ ਉਨ੍ਹਾਂ ਦੀ ਚੋਣ ਨੌਰੰਗਾਬਾਦ ਦੀ ਗੱਦੀ ਲਈ ਹੋਈ। ਪਰ ਉਨ੍ਹਾਂ ਨੌਰੰਗਾਬਾਦ ਦੀ ਗੱਦੀ ਇਕ ਹੋਰ ਸਿੱਖ ਬੀਰ ਸਿੰਘ ਦੇ ਸਪੁਰਦ ਕਰ ਦਿੱਤੀ ਤੇ ਆਪ ਸ੍ਰੀ ਅੰਮ੍ਰਿਤਸਰ ਚਲੇ ਗਏ ਅਤੇ ਉੱਥੇ ਆਪਣਾ ਡੇਰਾ ਸਥਾਪਿਤ ਕਰ ਲਿਆ। ਉਨ੍ਹਾਂ ਦਾ ਸ੍ਰੀ ਅੰਮ੍ਰਿਤਸਰ ਵਿਚਲਾ ਡੇਰਾ ਸਿਆਸੀ ਸਰਗਰਮੀਆਂ ਦਾ ਗੜ੍ਹ ਸੀ। ਉਹ ਅੰਗਰੇਜ਼ੀ ਰਾਜ ਵਿਰੁੱਧ ਜੋੜ-ਤੋੜ ਕਰਨ ਲੱਗ ਪਏ। ਭਾਈ ਮਹਾਰਾਜ ਸਿੰਘ ਜੀ ਦੇ ਕ੍ਰਾਂਤੀਕਾਰੀ ਜੀਵਨ ਦੀ ਸ਼ੁਰੂਆਤ 'ਪ੍ਰੇਮਾ ਸਾਜ਼ਿਸ਼' ਕੇਸ ਨਾਲ ਹੋਈ। ਪ੍ਰੇਮਾ ਅਤੇ ਉਸ ਦਾ ਭਰਾ ਮੋਹਰਾ ਇਸ ਕੇਸ ਦੀਆਂ ਦੋ ਪ੍ਰਮੁੱਖ ਹਸਤੀਆਂ ਸਨ। ਇਸ ਮਿਸ਼ਨ ਅਨੁਸਾਰ ਸੰਨ ੧੮੪੭ ਨੂੰ ਅੰਗਰੇਜ਼ ਰੈਜੀਡੈਂਟ ਹੈਨਰੀ ਲਾਰੰਸ ਅਤੇ ਅੰਗਰੇਜ਼ਾਂ ਦੇ ਹਿਮਾਇਤੀ ਸਰਦਾਰਾਂ ਨੂੰ ਸ਼ਾਲਾਮਾਰ ਬਾਗ਼ ਵਿਚ ਹੋਣ ਵਾਲੀ ਇਕੱਤਰਤਾ ਵਿਚ ਸ਼ਾਮਲ ਹੋਣ ਸਮੇਂ ਕਤਲ ਕਰਨ ਦੀ ਯੋਜਨਾ ਸੀ। ਭਾਈ ਮਹਾਰਾਜ ਸਿੰਘ ਨੇ ਇਸ ਆਸ਼ੇ ਦੀ ਪੂਰਤੀ ਲਈ ਪ੍ਰੇਮਾ ਨੂੰ ਇਕ ਕਿਰਪਾਨ ਭੇਟ ਕੀਤੀ ਸੀ ਅਤੇ ਅਸ਼ੀਰਵਾਦ ਦਿੱਤਾ ਸੀ। ਘਟਨਾ ਵਾਪਰਨ ਤੋਂ ਤਿੰਨ ਹਫਤੇ ਪਹਿਲਾਂ ਸਰਕਾਰ ਨੂੰ ਗੁੰਦੀਆਂ ਜਾ ਰਹੀਆਂ ਗੋਂਦਾ ਬਾਰੇ ਪਤਾ ਲੱਗ ਗਿਆ ਅਤੇ ਸਰਕਾਰ ਇਸ ਮਿਸ਼ਨ ਦੇ ਮਨਸੂਬੇ ਬਣਾਉਣ ਵਾਲਿਆਂ ਨੂੰ ਗ੍ਰਿਫਤਾਰ ਕਰਨ ਲਈ ਹਰਕਤ ਵਿਚ ਆ ਗਈ। ਸਰਕਾਰ ਭਾਈ ਮਹਾਰਾਜ ਸਿੰਘ ਜੀ ਨੂੰ ਖ਼ਤਰਨਾਕ ਸਰਕਾਰ ਵਿਰੋਧੀ ਸਮਝਣ ਲੱਗ ਪਈ। ਸਰਕਾਰ ਭਾਈ ਮਹਾਰਾਜ ਸਿੰਘ ਜੀ ਦੀ ਗ੍ਰਿਫਤਾਰੀ ਲਈ ਬਹੁਤ ਸਖ਼ਤੀ ਵਰਤਣ ਲੱਗ ਪਈ, ਪਰ ਉਹ ਸਰਕਾਰ ਦੇ ਹੱਥ ਨਾ ਆਏ। ਉਨ੍ਹਾਂ ਦੇ ਬਹੁਤ ਸਾਰੇ ਨਿੱਜੀ ਸੇਵਕ ਗ੍ਰਿਫ਼ਤਾਰ ਕਰ ਲਏ ਗਏ ਤਾਂ ਜੋ ਭਾਈ ਮਹਾਰਾਜ ਸਿੰਘ ਜੀ ਬਾਰੇ ਥਹੁ-ਟਿਕਾਣਾ ਪਤਾ ਲੱਗ ਸਕੇ। ਸਮੁੱਚੇ ਮਾਝੇ ਦੇ ਇਲਾਕੇ ਦੀ ਛਾਣ-ਬੀਣ ਕੀਤੀ ਗਈ। ਭਾਈ ਮਹਾਰਾਜ ਸਿੰਘ ਜੀ ਰੂਪੋਸ਼ ਹੋ ਗਏ। ਸਰਕਾਰ ਨੇ ਉਨ੍ਹਾਂ ਦੀ ਜਾਇਦਾਦ ਆਮ ਨਿਲਾਮੀ ਰਾਹੀਂ ਵੇਚ ਦਿੱਤੀ ਅਤੇ ਉਨ੍ਹਾਂ ਦੀ ਗ੍ਰਿਫਤਾਰੀ ਲਈ ਇਕ ਹਜ਼ਾਰ ਰੁਪਏ ਦਾ ਇਨਾਮ ਰੱਖ ਦਿੱਤਾ। ਬਾਅਦ ਵਿਚ ਇਹ ਰਾਸ਼ੀ ਵਧਾ ਕੇ ਦਸ ਹਜ਼ਾਰ ਰੁਪਏ ਕਰ ਦਿੱਤੀ ਗਈ।

ਅੰਗਰੇਜ਼ਾਂ ਨੇ ਮੁਲਤਾਨ ਨੂੰ ਆਪਣੇ ਕਬਜ਼ੇ ਹੇਠ ਕਰਨ ਲਈ ਦੀਵਾਨ ਮੂਲਰਾਜ 'ਤੇ ਹਮਲਾ ਕਰ ਦਿੱਤਾ। ਦੀਵਾਨ ਮੂਲਰਾਜ ਨੇ ਸਹਾਇਤਾ ਲਈ ਆਪਣਾ ਏਲਚੀ ਭਾਈ ਮਹਾਰਾਜ ਸਿੰਘ ਜੀ ਵੱਲ ਭੇਜਿਆ। ਭਾਈ ਮਹਾਰਾਜ ਸਿੰਘ ਜੀ ਆਪਣੇ ਇਕ ਹਜ਼ਾਰ ਸੈਨਿਕਾਂ ਸਮੇਤ ਦੀਵਾਨ ਮੂਲਰਾਜ ਦੀ ਅੰਗਰੇਜ਼ਾਂ ਵਿਰੁੱਧ ਜੰਗ ਵਿਚ ਮਦਦ ਕਰਨ ਲਈ ਮੁਲਤਾਨ ਪੁੱਜ ਗਏ। ਛੇਤੀ ਹੀ ਉਨ੍ਹਾਂ ਦੀ ਮੁਲਤਾਨ ਦੇ ਦੀਵਾਨ ਮੂਲਰਾਜ ਨਾਲ ਅਣਬਣ ਹੋ ਗਈ। ਭਾਈ ਮਹਾਰਾਜ ਸਿੰਘ ਜੀ ਨੇ ਮੁਲਤਾਨ ਤੋਂ ਵਾਪਸ ਆ ਕੇ ਸਿੱਖ ਸਰਦਾਰਾਂ

ਨਾਲ ਸੰਪਰਕ ਪੈਦਾ ਕੀਤਾ। ਉਹ ਹਜ਼ਾਰੇ ਦੇ ਗਵਰਨਰ ਸਰਦਾਰ ਚਤਰ ਸਿੰਘ ਅਟਾਰੀ ਵਾਲੇ ਨੂੰ ਮਿਲੇ। ਉਨ੍ਹਾਂ ਆਪਣੇ ਸਾਰੇ ਵਾਲੰਟੀਅਰ, ਸਰਦਾਰ ਸ਼ੇਰ ਸਿੰਘ ਅਟਾਰੀ ਵਾਲੇ ਦੀ ਫੌਜ ਵਿਚ ਸ਼ਾਮਲ ਕਰਵਾ ਦਿੱਤੇ। ਭਾਈ ਮਹਾਰਾਜ ਸਿੰਘ ਜੀ ਨੇ ਖਾਲਸਾ ਫੌਜ ਵਿਚ ਨਵੀਂ ਸਪਿਰਟ ਭਰ ਦਿੱਤੀ ਅਤੇ ਹੌਂਸਲੇ ਬੁਲੰਦ ਕਰ ਦਿੱਤੇ। ਰਾਮ ਨਗਰ, ਚੇਲਿਆਂ ਵਾਲਾ ਅਤੇ ਗੁਜਰਾਤ ਦੀਆਂ ਹੋਈਆਂ ਐਂਗਲੋ-ਸਿੱਖ ਲੜਾਈਆਂ ਵਿਚ ਭਾਈ ਮਹਾਰਾਜ ਸਿੰਘ ਜੀ ਨੇ ਵੱਧ-ਚੜ੍ਹ ਕੇ ਹਿੱਸਾ ਲਿਆ। ਗੁਜਰਾਤ ਵਿਚ ਹੋਈ ਲੜਾਈ ਵਿਚ ਸਿੱਖ ਹਾਰ ਗਏ ਅਤੇ ਹਾਰੇ ਹੋਏ ਸਰਦਾਰ ਰਾਵਲਪਿੰਡੀ ਵੱਲ ਚਲੇ ਗਏ। ਸਿੱਖ ਸਰਦਾਰਾਂ ਦਾ ਇਕ ਇਕੱਠ ਰਾਵਲਪਿੰਡੀ ਵਿਚ ਹੋਇਆ। ਇਸ ਸਮੇਂ ਭਾਈ ਮਹਾਰਾਜ ਸਿੰਘ ਜੀ ਨੇ ਸਿੱਖ ਸਰਦਾਰਾਂ ਨੂੰ ਅੰਗਰੇਜ਼ਾਂ ਨਾਲ ਇਕ ਹੋਰ ਲੜਾਈ ਲੜਨ ਦੀ ਪ੍ਰੇਰਨਾ ਦਿੱਤੀ। ਭਾਈ ਮਹਾਰਾਜ ਸਿੰਘ ਜੀ ਚਾਹੁੰਦੇ ਸਨ ਕਿ ਪੰਜਾ ਸਾਹਿਬ ਜਾਂ ਰਾਵਲਪਿੰਡੀ ਵਿਚ ਅੰਗਰੇਜ਼ਾਂ ਨਾਲ ਇਕ ਹੋਰ ਫੈਸਲਾਕੁੰਨ ਯੁੱਧ ਲੜਿਆ ਜਾਵੇ। ਪਰ ਸਾਰੀ ਬਾਗੀ ਸਿੱਖ ਫੌਜ ਨੇ ਮਾਣਕਿਆਲਾ ਪਿੰਡ ਵਿਚ ਜਨਰਲ ਗਿਲਬਰਟ ਦੇ ਅੱਗੇ ਹਥਿਆਰ ਸੁੱਟ ਦਿੱਤੇ। ਪੰਜਾਬ ਅੰਗਰੇਜ਼ੀ ਰਾਜ ਦੇ ਕਬਜ਼ੇ ਹੇਠ ਆ ਗਿਆ। ਕੇਵਲ ਭਾਈ ਮਹਾਰਾਜ ਸਿੰਘ ਜੀ ਅਤੇ ਉਨ੍ਹਾਂ ਦੇ ਬਾਗੀ ਸੈਨਿਕਾਂ ਨੇ ਆਪਣਾ ਸਿਰੜ ਨਾ ਛੱਡਿਆ। ਉਨ੍ਹਾਂ ਅੰਗਰੇਜ਼ਾਂ ਦੀ ਈਨ ਮੰਨਣ ਨਾਲੋਂ ਅਣਖ ਭਰਿਆ ਜੀਵਨ ਜਿਊਂਣ ਨੂੰ ਤਰਜੀਹ ਦਿੱਤੀ। ਉਹ ਆਪਣਾ ਸੰਘਰਸ਼ ਜਾਰੀ ਰੱਖਣ ਲਈ ਰਿਆਸਤ ਜੰਮੂ-ਕਸ਼ਮੀਰ ਵੱਲ ਚਲੇ ਗਏ ਅਤੇ ਆਪਣਾ ਹੈੱਡ ਕੁਆਰਟਰ ਦੇਵੀ ਬਟਾਲਾ ਬਣਾ ਲਿਆ। ਕੁਝ ਸਮੇਂ ਬਾਅਦ ਭਾਈ ਮਹਾਰਾਜ ਸਿੰਘ ਜੀ ਹੋਰ ਵੀ ਸੁਰੱਖਿਅਤ ਟਿਕਾਣੇ ਚੰਬੀ ਚਲੇ ਗਏ ਅਤੇ ਉੱਥੋਂ ਆਪਣੀ ਕਾਰਵਾਈ ਚਲਾਉਂਦੇ ਰਹੇ। ਚੰਬੀ ਵਿਚ ਰਹਿਣ ਸਮੇਂ ਭਾਈ ਮਹਾਰਾਜ ਸਿੰਘ ਜੀ ਨੂੰ ਪਤਾ ਚੱਲਿਆ ਕਿ ਅੰਗਰੇਜ਼ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਤੋਂ ਜਲਾਵਤਨ ਕਰ ਕੇ ਇੰਗਲੈਂਡ ਲਿਜਾ ਰਹੇ ਹਨ। ਭਾਈ ਮਹਾਰਾਜ ਸਿੰਘ ਜੀ ਦਾ ਵਿਚਾਰ ਸੀ ਕਿ ਮਹਾਰਾਜਾ ਦਲੀਪ ਸਿੰਘ ਨੂੰ ਜਲਾਵਤਨੀ ਤੋਂ ਬਚਾਉਣ ਲਈ ਅਗਵਾ ਕਰ ਕੇ ਜੰਮੂ-ਕਸ਼ਮੀਰ ਦੇ ਪਹਾੜੀ ਇਲਾਕੇ ਵਿਚ ਲਿਆਂਦਾ ਜਾਵੇ ਅਤੇ ਉਸ ਦੇ ਨਾਂ ਹੇਠ ਸੰਘਰਸ਼ ਦੀ ਬਕਾਇਦਾ ਕਾਰਵਾਈ ਚਲਾਈ ਜਾਵੇ। ਇਸ ਮਕਸਦ ਦੀ ਪੂਰਤੀ ਲਈ ਉਨ੍ਹਾਂ ਆਪਣੇ ਅਨੁਯਾਈਆਂ ਕਮਾਂਡਰ ਸ. ਪ੍ਰੇਮ ਸਿੰਘ, ਰਾਵਲ ਦੇ ਸ. ਰਾਮ ਸਿੰਘ, ਸਰਹਾਲੀ ਦੇ ਸ. ਬੂਟਾ ਸਿੰਘ ਅਤੇ ਸ. ਜਵਾਹਰ ਸਿੰਘ, ਬਟਾਲੇ ਦੇ ਨੇੜੇ ਨੁਸ਼ਹਿਰੇ ਦੇ ਸ. ਮਹਿਤਾਬ ਸਿੰਘ, ਸ. ਭੂਪ ਸਿੰਘ ਅਤੇ ਸ. ਦਲ ਸਿੰਘ ਦਾ ਜਥਾ ਭੇਜਿਆ। ਲਾਹੌਰ ਵਿਚ ਮੀਆਂ ਗਨੇਸ਼ੀ ਨੇ ਇਸ ਕੰਮ ਵਿਚ ਮਦਦ ਕਰਨੀ ਸੀ। ਯੋਜਨਾ ਸਿਰੇ ਚੜ੍ਹਨ ਤੋਂ ਪਹਿਲਾਂ ਹੀ ਇਸ ਦੀ ਸੂਹ ਅੰਗਰੇਜ਼ ਸਰਕਾਰ ਨੂੰ ਲੱਗ ਗਈ। ਸਾਜ਼ਿਸ਼ ਵਿਚ ਸ਼ਾਮਲ ਕੁਝ ਵਿਅਕਤੀਆਂ ਨੂੰ ਸਰਕਾਰ ਨੇ ਲਾਹੌਰ ਤੋਂ ਗ੍ਰਿਫਤਾਰ ਕਰ ਲਿਆ। ਅੰਗਰੇਜ਼ ਸਰਕਾਰ ਨੂੰ ਪਤਾ ਲੱਗ ਗਿਆ ਕਿ ਇਸ ਸਾਜ਼ਿਸ਼ ਪਿੱਛੇ ਭਾਈ ਮਹਾਰਾਜ ਸਿੰਘ ਜੀ ਦਾ ਦਿਮਾਗ

ਕੰਮ ਕਰ ਰਿਹਾ ਹੈ। ਸਰਕਾਰ ਨੇ ਭਾਈ ਭਾਈ ਮਹਾਰਾਜ ਸਿੰਘ ਜੀ ਦੀ ਗ੍ਰਿਫ਼ਤਾਰੀ ਲਈ ਸੀ.ਆਈ.ਡੀ. ਨੂੰ ਚੌਕਸ ਕਰ ਦਿੱਤਾ। ਇਸ ਘਟਨਾ-ਕ੍ਰਮ ਬਾਰੇ ਹੈਨਰੀ ਲਾਰੰਸ ਲਿਖਦਾ ਹੈ, "ਲੋਕਾਂ ਦੇ ਮਨ ਬਹੁਤ ਭੜਕੇ ਹੋਏ ਸਨ। ਮਹਾਰਾਜੇ ਨੂੰ ਛੇਤੀ ਹੀ ਲਾਹੌਰ ਵਿੱਚੋਂ ਜਲਾਵਤਨ ਕੀਤਾ ਜਾਣਾ ਸੀ। ਪਿਛਲੀ ਲੜਾਈ ਵਿਚ ਹਿੱਸਾ ਲੈਣ ਵਾਲੇ ਬਾਗੀ ਆਗੂ, ਜੋ ਹੁਣੇ-ਹੁਣੇ ਗ੍ਰਿਫ਼ਤਾਰ ਕੀਤੇ ਗਏ ਹਨ, ਉਸਦੇ ਪਿੱਛੇ ਬਾਹਰ ਭੇਜੇ ਜਾਣੇ ਸਨ। ਭਾਈ ਮਹਾਰਾਜ ਸਿੰਘ ਨਾਂ ਦਾ ਇਕ ਸਿੱਖ-ਸੰਤ ਜੋ ਆਪਣੇ ਪਵਿੱਤਰ ਆਚਰਣ ਕਰਕੇ ਬੜਾ ਉੱਘਾ ਅਤੇ ਚੋਖੇ ਅਸਰ-ਰਸੂਖ ਦਾ ਮਾਲਕ ਸੀ। ਇਸ ਵੇਲੇ ਲਾਹੌਰ ਵਿਚ ਪੰਜਾਬੀ ਰਸਾਲੇ ਦੇ ਇਕ ਦਸਤੇ ਦੇ ਸਿੱਖਾਂ ਨੂੰ ਗੁੰਮਰਾਹ ਕਰਨ ਦਾ ਯਤਨ ਕਰ ਰਿਹਾ ਸੀ। ੧੮੪੮ ਈ: ਵਿਚ ਮੁਲਤਾਨ ਦੀ ਹੱਦ ਤੋਂ ਬਾਹਰ ਇਹ ਪਹਿਲਾ ਪੁਰਸ਼ ਸੀ, ਜਿਸ ਨੇ ਬਗਾਵਤ ਦਾ ਝੰਡਾ ਖੜ੍ਹਾ ਕੀਤਾ ਸੀ ਤੇ ਬਾਗੀ ਸਰਦਾਰਾਂ ਵਿਚ ਕੇਵਲ ਇਹੀ ਇੱਕੋ ਇਕ ਆਗੂ ਸੀ, ਜਿਸ ਨੇ ਰਾਵਲਪਿੰਡੀ ਵਿਚ ਸਰ ਵਾਲਟਰ ਗਿਲਬਰਟ ਦੇ ਸਾਹਵੇਂ ਹਥਿਆਰ ਨਹੀਂ ਸੁੱਟੇ ਸਨ। ਸਾਡੀ ਪੁਲਿਸ ਤਾੜ ਰਹੀ ਸੀ ਕਿ ਉਸ ਦੇ ਛੇ ਵਕੀਲ ਕਈ ਹਫਤਿਆਂ ਤੋਂ ਅਤੇ ਉਸ ਵੇਲੇ ਵੀ ਬਾਲ ਮਹਾਰਾਜੇ ਨੂੰ ਅਗਵਾ ਕਰਨ ਵਾਸਤੇ ਮਹੱਲ ਦੀਆਂ ਦੀਵਾਰਾਂ ਦੇ ਨੇੜੇ ਰਹਿ ਰਹੇ ਸਨ।" (ਸਫ਼ਾ ੭੯, ਪੰਜਾਬ ਦੇ ਮੋਢੀ ਸੁਤੰਤਰਤਾ ਸੰਗਰਾਮੀਏ)

ਭਾਵੇਂ ਮਹਾਰਾਜਾ ਦਲੀਪ ਸਿੰਘ ਨੂੰ ਅਗਵਾ ਕਰਨ ਦੀ ਯੋਜਨਾ ਅਸਫਲ ਹੋ ਗਈ ਸੀ। ਪਰ ਅੰਗਰੇਜ਼ਾਂ ਨਾਲ ਟੱਕਰ ਲੈਣ ਲਈ ਭਾਈ ਮਹਾਰਾਜ ਸਿੰਘ ਜੀ ਨੇ ਯਤਨ ਜਾਰੀ ਰੱਖੇ। ਉਹ ਬਗਾਵਤ ਕਰਵਾਉਣ ਲਈ ਖੁਦ ਪ੍ਰਬੰਧਾਂ ਦਾ ਜਾਇਜ਼ਾ ਲੈਂਦਾ ਰਿਹਾ। ਜੁਲਾਈ ਤੋਂ ਅਕਤੂਬਰ ੧੮੪੯ ਤਕ ਉਹ ਬਟਾਲੇ ਇਲਾਕੇ ਦੇ ਪਿੰਡ ਸਾਜੂਵਾਲ ਵਿਚ ਠਹਿਰੇ। ਉਨ੍ਹਾਂ ਹੁਸ਼ਿਆਰਪੁਰ ਅਤੇ ਜਲੰਧਰ ਦੀਆਂ ਛਾਉਣੀਆਂ ਅਤੇ ਬਜਵਾੜੇ ਦਾ ਸਰਕਾਰੀ ਖਜ਼ਾਨਾ ਲੁੱਟਣ ਦੀਆਂ ਵਿਉਂਤਾਂ ਬਣਾਈਆਂ। ਹਾਜੀਪੁਰ ਅਤੇ ਕਾਂਗੜੇ ਦੇ ਸ਼ਾਹੀ ਖਾਨਦਾਨਾਂ ਵੱਲੋਂ ਭਾਈ ਮਹਾਰਾਜ ਸਿੰਘ ਜੀ ਨੂੰ ੧੦੦੦ ਬੰਦੂਕਚੀ, ੧੦ ਤੋਂ ੨੦ ਹਜ਼ਾਰ ਤਕ ਰੁਪਏ ਅਤੇ ਦਸ ਹਜ਼ਾਰ ਮਣ ਅਨਾਜ ਦੇਣ ਦਾ ਵਚਨ ਦਿੱਤਾ ਗਿਆ। ਭਾਈ ਮਹਾਰਾਜ ਸਿੰਘ ਜੀ ਨੇ ਕਾਬਲ ਦੇ ਅਮੀਰ ਦੋਸਤ ਮੁਹੰਮਦ ਖਾਂ ਅਤੇ ਸੁਲਤਾਨ ਮੁਹੰਮਦ ਖਾਂ ਤੋਂ ਸਹਾਇਤਾ ਪ੍ਰਾਪਤ ਕਰਨ ਲਈ ਆਪਣੇ ਵਿਸ਼ਵਾਸਪਾਤਰਾਂ ਨੂੰ ਅਫਗਾਨਿਸਤਾਨ ਭੇਜਿਆ। ਅੰਤਿਮ ਹਮਲੇ ਤੋਂ ਪਹਿਲਾਂ ਭਾਈ ਮਹਾਰਾਜ ਸਿੰਘ ਜੀ ਸਾਜੂਵਾਲ ਤੋਂ ਗੁਲੇਰਨ, ਰਾਏ-ਕਾ-ਪੱਤਣ ਤੋਂ ਪਾਰ ਹੁੰਦਾ ਹੋਇਆ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਿਸ਼ੂਪੁਰ ਪਿੰਡ ਪਹੁੰਚੇ। ਉਹ ਸਭ ਥਾਂ ਮੋਹਤਬਰ ਵਿਅਕਤੀਆਂ ਨੂੰ ਮਿਲਦੇ ਗਏ। ਗੁਪਤ ਤੌਰ 'ਤੇ ਸਾਰੇ ਪ੍ਰਬੰਧਾਂ ਦਾ ਜਾਇਜ਼ਾ ਲੈਂਦੇ ਹੋਏ ਭਾਈ ਮਹਾਰਾਜ ਸਿੰਘ ਜੀ ੩ ਅਤੇ ੪ ਦਸੰਬਰ ਦੀ ਦਰਿਮਆਨੀ ਰਾਤ ਜਲੰਧਰ ਨੇੜਲੇ ਸ਼ਾਮ ਪਿੰਡ ਪੁੱਜੇ। ਉੱਥੇ ਉਨ੍ਹਾਂ ਆਪਣੇ ਮੁੱਖ ਸਾਥੀਆਂ ਨਾਲ ਵਿਚਾਰ-ਵਟਾਂਦਰਾ ਕੀਤਾ। ੩ ਜਨਵਰੀ, ੧੯੫੦ ਨੂੰ ਜਲੰਧਰ ਅਤੇ ਹੁਸ਼ਿਆਰਪੁਰ ਦੀਆਂ ਛਾਉਣੀਆਂ ਲੁੱਟਣ ਲਈ ਤਾਰੀਖ਼ ਨਿਸ਼ਚਿਤ

ਕੀਤੀ ਗਈ। ਟਾਂਡੇ ਦੇ ਨੇੜੇ ਅਨਾਜ ਅਤੇ ਹਥਿਆਰ ਵੱਡੀ ਮਾਤਰਾ ਵਿਚ ਇਕੱਠੇ ਕੀਤੇ ਗਏ। ਇਸ ਵਿਉਂਤ ਨੂੰ ਨੇਪਰੇ ਚਾੜ੍ਹਣ ਲਈ ਕਪੂਰਥਲਾ ਰਿਆਸਤ ਦੇ ਦੋ ਤੋਪਚੀਆਂ ਸ. ਦੇਵਾ ਸਿੰਘ ਅਤੇ ਸ. ਕਾਹਨ ਸਿੰਘ ਦੀਆਂ ਸੇਵਾਵਾਂ ਪ੍ਰਾਪਤ ਕਰ ਲਈਆਂ ਗਈਆਂ। ਜਿਉਂ-ਜਿਉਂ ਛਾਉਣੀਆਂ ਉੱਪਰ ਹਮਲੇ ਕਰਨ ਦੀ ਤਾਰੀਖ਼ ਨੇੜੇ ਆ ਰਹੀ ਸੀ। ਭਾਈ ਮਹਾਰਾਜ ਸਿੰਘ ਜੀ ਅਤੇ ਉਸ ਦੇ ਬੰਦੇ ਤਿਆਰੀਆਂ ਮੁਕੰਮਲ ਕਰਨ ਵਿਚ ਵਧੇਰੇ ਸਰਗਰਮ ਹੋ ਰਹੇ ਸਨ। ਉਹ ਨਹੀਂ ਚਾਹੁੰਦੇ ਸਨ ਕਿ ਹਮਲੇ ਕਰਨ ਦੀ ਵਿਉਂਤਬੰਦੀ ਵਿਚ ਕੋਈ ਕਸਰ ਰਹਿ ਜਾਵੇ। ਭਾਈ ਮਹਾਰਾਜ ਸਿੰਘ ਜੀ ੨੮ ਦਸੰਬਰ, ੧੮੪੯ ਦੀ ਰਾਤ ਨੂੰ ਆਦਮਪੁਰ ਇਲਾਕੇ ਵਿਚ ਕਮਾਦ ਦੇ ਸੰਘਣੇ ਖੇਤਾਂ ਵਿਚ ਛੁਪੇ ਹੋਏ ਸਨ ਕਿ ਕਿਸੇ ਮੁਖ਼ਬਰ ਦੀ ਪੱਕੀ ਸੂਹ 'ਤੇ ਜਲੰਧਰ ਦੇ ਡਿਪਟੀ ਕਮਿਸ਼ਨਰ ਮਿਸਟਰ ਵੈਨਿਜ਼ਟਾਰਟ ਨੇ ਪੁਲਿਸ ਫੋਰਸ ਨਾਲ ਕਮਾਦ ਦੇ ਖੇਤਾਂ ਨੂੰ ਘੇਰਾ ਪਾ ਲਿਆ। ਇਸ ਸਮੇਂ ਭਾਈ ਮਹਾਰਾਜ ਸਿੰਘ ਜੀ ਅਤੇ ਸਾਥੀਆਂ ਕੋਲ ਮਾਮੂਲੀ ਗੋਲੀ ਸਿੱਕਾ ਹੀ ਸੀ। ਥੋੜ੍ਹੀ ਦੇਰ ਦੀ ਮੁੱਠਭੇੜ ਪਿੱਛੋਂ ਭਾਈ ਮਹਾਰਾਜ ਸਿੰਘ ਜੀ ਅਤੇ ਉਸ ਦੇ ੨੧ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਗਵਰਨਰ ਜਨਰਲ ਲਾਰਡ ਡਲਹੌਜੀ ਨੇ ਇਸ ਸਫਲਤਾ 'ਤੇ ਜਲੰਧਰ ਦੇ ਡੀ.ਸੀ. ਮਿਸਟਰ ਵੈਨਿਜ਼ਟਾਰਟ ਨੂੰ ਉਚੇਚੇ ਤੌਰ 'ਤੇ ਵਧਾਈ ਦਿੱਤੀ।

ਭਾਈ ਮਹਾਰਾਜ ਸਿੰਘ ਜੀ ਅਤੇ ਉਸ ਦੇ ਸਾਥੀਆਂ ਨੂੰ ਗ੍ਰਿਫਤਾਰ ਕਰ ਕੇ ਜਲੰਧਰ ਭੇਜ ਦਿੱਤਾ ਗਿਆ। ਇਹ ਖ਼ਬਰ ਸਾਰੇ ਪਾਸੇ ਜੰਗਲ ਦੀ ਅੱਗ ਵਾਂਗ ਫੈਲ ਗਈ। ਭਾਈ ਮਹਾਰਾਜ ਸਿੰਘ ਜੀ ਹਰਮਨ ਪਿਆਰੀ ਸ਼ਖ਼ਸੀਅਤ ਸਨ। ਮਿਸਟਰ ਪੀ. ਮਲਵਿਲ ਦੀ ਲਿਖਤ ਅਨੁਸਾਰ, "ਪੰਜਾਬ ਦੇ ਵਸਨੀਕਾਂ ਦੀ ਹੇਰਕ ਸ਼੍ਰੇਣੀ ਵਿਚ ਭਾਈ ਸਾਹਿਬ ਨੂੰ ਸ਼ਰਧਾ ਅਤੇ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਇੱਥੋਂ ਤਕ ਕਿ ਮੁਸਲਮਾਨਾਂ ਦਾ ਵੀ ਇਕ ਵੱਡਾ ਭਾਗ ਇਹ ਸਮਝਦਾ ਸੀ ਕਿ ਉਹ ਕਰਾਮਾਤੀ ਸ਼ਕਤੀਆਂ ਦਾ ਮਾਲਕ ਹੈ ਅਤੇ ਇਸ ਲਈ ਬਹੁਤ ਅਦਬ ਸਨਮਾਨ ਦਾ ਪਾਤਰ ਹੈ। ਉਸ ਦੀ ਗ੍ਰਿਫ਼ਤਾਰੀ ਦਾ ਆਮ ਕਰਕੇ ਦੇਸੀ ਲੋਕਾਂ ਨੇ ਬਹੁਤ ਬੁਰਾ ਮਨਾਇਆ।" ਜਲੰਧਰ ਵਿਖੇ ਭਾਈ ਮਹਾਰਾਜ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਕੇ ਰੱਖਣਾ ਖ਼ਤਰੇ ਤੋਂ ਖਾਲੀ ਨਹੀਂ ਸੀ। ਇਸ ਕਰਕੇ ਜਲਦੀ ਹੀ ਜਲੰਧਰ ਤੋਂ ਬ੍ਰਿਗੇਡੀਅਰ ਵੀਲਰ, ਭਾਈ ਮਹਾਰਾਜ ਸਿੰਘ ਜੀ, ਉਨ੍ਹਾਂ ਦੇ ਨਿੱਜੀ ਸੇਵਕ ਖੜਕ ਸਿੰਘ ਅਤੇ ਹੋਰਨਾਂ ਰਾਜਸੀ ਕੈਦੀਆਂ ਨੂੰ ਲੁਧਿਆਣੇ ਛੱਡ ਆਇਆ। ੨੨ ਮਾਰਚ, ੧੮੫੦ ਨੂੰ ਸਰਕਾਰ ਨੇ ਐਲਾਨ ਕਰ ਦਿੱਤਾ ਕਿ ਭਾਈ ਮਹਾਰਾਜ ਸਿੰਘ ਅਤੇ ਉਨ੍ਹਾਂ ਦੇ ਨਿੱਜੀ ਸੇਵਕ ਖੜਕ ਸਿੰਘ ਨੂੰ ਜਲਾਵਤਨ ਕਰ ਕੇ ਸਿੰਘਾਪੁਰ ਭੇਜਿਆ ਜਾਵੇਗਾ। ੧੯ ਅਪ੍ਰੈਲ ੧੮੫੦ ਨੂੰ ਕਲਕੱਤੇ ਪਹੁੰਚਣ 'ਤੇ ਭਾਈ ਮਹਾਰਾਜ ਸਿੰਘ ਨੂੰ ਕਰਨਲ ਵਾਰਨ ਦੀ ਖਾਸ ਨਿਗਰਾਨੀ ਹੇਠ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ੧੪ ਮਈ, ੧੮੫੦ ਤਕ ਉਹ ਕਲਕੱਤੇ ਦੇ ਕਿਲ੍ਹੇ ਵਿਚ ਨਜ਼ਰਬੰਦ

(ਬਾਕੀ ਸਫ਼ਾ ੫੪ 'ਤੇ)

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਜ਼ਿਲ੍ਹਾ ਪਟਿਆਲਾ

**ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ :** ਪਟਿਆਲਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਦੀ ਸ਼ਾਨਦਾਰ ਇਮਾਰਤ ਸੁਸ਼ੋਭਿਤ ਹੈ। ਪੁਰਾਤਨ ਸਮੇਂ ਵਿਚ ਇੱਥੇ ਲਹਿਲ ਨਾਂ ਦਾ ਪਿੰਡ ਅਬਾਦ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਹਿਲ ਪਿੰਡ ਦੇ ਵਸਨੀਕ ਇਕ ਪ੍ਰੇਮੀ ਸਿੱਖ ਭਾਗ ਮੱਲ ਦੀ ਪ੍ਰੇਮ ਭਰੀ ਬੇਨਤੀ 'ਤੇ ਬਹਾਦਰਗੜ੍ਹ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਵਿਖੇ ਗੁਰੂ ਸਾਹਿਬ ਜੀ ਦੇ ਦਰਬਾਰ ਦੀ ਮੋਹਰ ਵਾਲਾ ਇੱਕ ਹੁਕਮਨਾਮਾ ਅੱਜ ਵੀ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਮੋਤੀ ਬਾਗ (ਪਟਿਆਲਾ) :** ਪਟਿਆਲਾ ਦੇ ਮੋਤੀ ਬਾਗ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੂਖ ਨਿਵਾਰਨ ਸਾਹਿਬ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਖਿੱਚੜੀ ਸਾਹਿਬ, ਬਲਬੇੜਾ:** ਜ਼ਿਲ੍ਹਾ ਪਟਿਆਲਾ ਦੇ ਪਿੰਡ ਬਲਬੇੜਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਖਿੱਚੜੀ ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਉਗਾਣੀ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਪਿੰਡ ਉਗਾਣੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਅਗੋਲ :** ਜ਼ਿਲ੍ਹਾ ਪਟਿਆਲਾ ਦੀ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਤਹਿਸੀਲ ਨਾਭਾ ਦੇ ਪਿੰਡ ਅਗੋਲ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਨਿੰਮ ਸਾਹਿਬ ਪਾਤਸ਼ਾਹੀ ਨੌਵੀਂ, ਆਕੜ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਨਿੰਮ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਮਾਲਵੇ ਦੀ ਪ੍ਰਚਾਰ ਫੇਰੀ ਦੌਰਾਨ ਇੱਥੇ ਇਕ ਨਿੰਮ ਦੇ ਦਰੱਖਤ ਹੇਠ ਬਿਰਾਜੇ ਸਨ। ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਹ ਨਿੰਮ ਦਾ ਦਰੱਖਤ ਅੱਜ ਵੀ ਮੌਜੂਦ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਡੇਰਾ ਸਾਹਿਬ, ਸਿੰਬੜੋ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਨਾਭਾ ਦੇ ਪਿੰਡ ਸਿੰਬੜੋ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। 'ਸ੍ਰੀ ਗੁਰਦੁਆਰੇ ਦਰਸ਼ਨ' ਅਨੁਸਾਰ ਗੁਰੂ ਸਾਹਿਬ ਇਕ ਪ੍ਰਚਾਰ ਫੇਰੀ ਦੌਰਾਨ ਇੱਥੇ ਠਹਿਰੇ ਸਨ। ਜਿਸ ਅਸਥਾਨ 'ਤੇ ਗੁਰੂ ਸਾਹਿਬ ਬਿਰਾਜੇ ਸਨ, ਉੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਸ਼ੇਖੂਪੁਰਾ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਘਨੌਰ ਦੇ ਪਿੰਡ ਸ਼ੇਖੂਪੁਰਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ, ਹਸਨਪੁਰ:** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਘਨੌਰ ਦੇ ਪਿੰਡ ਹਸਨਪੁਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਪਣੀ ਮਾਲਵਾ ਫੇਰੀ ਸਮੇਂ ਇੱਥੇ ਤਿੰਨ ਦਿਨ ਠਹਿਰੇ ਸਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ, ਕਰਹਾਲੀ :** ਜ਼ਿਲ੍ਹਾ ਪਟਿਆਲਾ ਦੇ ਬਲਾਕ ਸਨੌਰ ਵਿਖੇ ਪਟਿਆਲਾ-ਸਮਾਣਾ ਸੜਕ 'ਤੇ ਪਿੰਡ ਕਰਹਾਲੀ ਸਥਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸਮਾਣੇ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਥੜ੍ਹਾ ਸਾਹਿਬ ਪਾਤਸ਼ਾਹੀ ਨੌਵੀਂ, ਸਮਾਣਾ :** ਜ਼ਿਲ੍ਹਾ ਪਟਿਆਲਾ ਦੇ ਨਗਰ ਸਮਾਣਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹਿੰਦੂ ਧਰਮ ਦੀ ਰੱਖਿਆ ਵਾਸਤੇ ਬਲੀਦਾਨ ਦੇਣ ਲਈ ਦਿੱਲੀ ਜਾਂਦੇ ਸਮੇ ਬਹਾਦਰਗੜ੍ਹ ਤੋਂ ਆ ਕੇ ਸਮਾਣੇ ਰੁਕੇ ਸਨ। ਜਿਸ ਅਸਥਾਨ ’ਤੇ ਗੁਰੂ ਸਾਹਿਬ ਬਿਰਾਜੇ ਸਨ, ਉੱਥੇ ਅੱਜਕਲ ਗੁਰਦੁਆਰਾ ਥੜ੍ਹਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਪਾਤਸ਼ਾਹੀ ਨੌਵੀਂ, ਗੜ੍ਹੀ ਨਜ਼ੀਰ:** ਜ਼ਿਲ੍ਹਾ ਪਟਿਆਲਾ ਦੇ ਨਗਰ ਸਮਾਣਾ ਦੇ ਨਜ਼ਦੀਕ ਪਿੰਡ ਗੜ੍ਹੀ ਨਜ਼ੀਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਾਹਦਰ ਸਾਹਿਬ ਜੀ ਨੂੰ ਇਕ ਮੁਸਲਮਾਨ ਪਠਾਣ ਆਪਣੇ ਘਰ ਗੜ੍ਹੀ ਨਜ਼ੀਰ ਵਿਖੇ ਲੈ ਕੇ ਆਇਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਗੁਣੀਕੇ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਨਾਭਾ ਦਾ ਪਿੰਡ ਗੁਣੀਕਾ ਹੈ। ਮਾਲਵਾ ਸਿੱਖ ਇਤਿਹਾਸ ਅਤੇ ਗੁਰਧਾਮ ਸੰਗ੍ਰਹਿ ਅਨੁਸਾਰ ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਪਹਿਲੀ ਪ੍ਰਚਾਰ ਯਾਤਰਾ ਦੌਰਾਨ ਆਏ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਜੰਡ ਸਾਹਿਬ ਪਾਤਸ਼ਾਹੀ ਨੌਵੀਂ, ਜੰਡ ਮਘੋਲੀ:** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਘਨੌਰ ਦਾ ਪਿੰਡ ਜੰਡ ਮੰਘੋਲੀ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਜੰਡ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਅਮਰਦਾਸ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਨਨਹੇੜੀ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਘਨੌਰ ਦੇ ਪਿੰਡ ਨਨਹੇੜੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਤੇ ਗੁਰਧਾਮ ਸੰਗ੍ਰਹਿ ਅਨੁਸਾਰ ਗੁਰੂ ਸਾਹਿਬ ਇੱਥੇ ਆਪਣੇ ਇਕ ਸਿੱਖ ਭਾਈ ਫਤਿਹ ਚੰਦ ਮਸੰਦ ਦਾ ਪ੍ਰੇਮ ਦੇਖ ਕੇ ਬਿਰਾਜੇ ਸਨ। ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਬਹਾਦਰਗੜ੍ਹ, ਪਟਿਆਲਾ:** ਜ਼ਿਲ੍ਹਾ ਪਟਿਆਲਾ ਦੇ ਪਿੰਡ ਬਹਾਦਰਗੜ੍ਹ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ

ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਅਸਥਾਨ 'ਤੇ ਕਈ ਵਾਰ ਆਏ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇੱਥੇ ਦੋ ਗੁਰਦੁਆਰਾ ਸਾਹਿਬਾਨ ਇਕ ਬਹਾਦਰਗੜ੍ਹ ਕਿਲ੍ਹੇ ਦੇ ਅੰਦਰ ਅਤੇ ਇਕ ਬਾਹਰਵਾਰ ਸੁਸ਼ੋਭਿਤ ਹਨ। ਪਹਿਲਾਂ ਇਸ ਨਗਰ ਦਾ ਨਾਂ ਸੈਫਾਬਾਦ ਸੀ ਪਰ ਮਹਾਰਾਜਾ ਕਰਮ ਸਿੰਘ ਜੀ ਨੇ ਗੁਰੂ ਸਾਹਿਬ ਦੇ ਨਾਂ 'ਤੇ ਹੀ ਇਸ ਅਸਥਾਨ ਦਾ ਨਾਂ 'ਬਹਾਦਰਗੜ੍ਹ' ਰੱਖਿਆ ਗਿਆ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਬਹਿਰ ਜੱਛ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਪਾਤੜਾਂ ਵਿਖੇ ਪਿੰਡ ਬਹਿਰ ਜੱਛ ਸਥਿਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਤੇ ਸ੍ਰੀ ਗੁਰਦੁਆਰੇ ਦਰਸ਼ਨ (ਗਿ. ਠਾਕਰ ਸਿੰਘ) ਅਨੁਸਾਰ ਇੱਥੇ ਗੁਰੂ ਸਾਹਿਬ ਆਪਣੇ ਇਕ ਸਿੱਖ ਦੇ ਘਰ ਦੋ ਦਿਨ ਬਿਰਾਜੇ ਸਨ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵੇ ਦੀ ਯਾਤਰਾ ਦੌਰਾਨ ਧਮਧਾਣ ਸਾਹਿਬ ਤੋਂ ਚੱਲ ਕੇ ਇੱਥੇ ਪਹੁੰਚੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬੀਬੀਪੁਰ ਖੁਰਦ :** ਜ਼ਿਲ੍ਹਾ ਅਤੇ ਤਹਿਸੀਲ ਪਟਿਆਲਾ ਦਾ ਪਿੰਡ ਬੀਬੀਪੁਰ ਖੁਰਦ ਹੈ, ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੀ ਗੁਰਦੁਆਰੇ ਦਰਸ਼ਨ ਅਨੁਸਾਰ ਇੱਥੇ ਗੁਰੂ ਸਾਹਿਬ ਜੀ ਨੇ ਆਪਣੇ ਇਕ ਸਿੱਖ ਭਾਈ ਰਾਮੇ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਸੀ।

**ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਨੌਵੀ, ਰਾਮਗੜ੍ਹ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਨਾਭਾ ਵਿਖੇ ਪਿੰਡ ਰਾਮਗੜ੍ਹ ਸਥਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਪਾਤਸ਼ਾਹੀ ਨੌਵੀਂ, ਹਰਪਾਲਪੁਰ:** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਵਿਖੇ ਪਿੰਡ ਹਰਪਾਲਪੁਰ ਸਥਿਤ ਹੈ। ਇਸ ਪਿੰਡ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਇਕ ਬੋਹੜ ਦੇ ਦਰੱਖਤ ਹੇਠ ਬਿਰਾਜੇ ਸਨ ਜੋ ਕਿ ਹੁਣ ਲੁਪਤ ਹੋ ਚੁੱਕਾ ਹੈ।

**ਗੁਰਦੁਆਰਾ ਦੁੱਖ ਭੰਜਨੀ ਸਾਹਿਬ, ਪਾਤਸ਼ਾਹੀ ਨੌਵੀਂ, ਲੰਗ :** ਜ਼ਿਲ੍ਹਾ ਅਤੇ ਤਹਿਸੀਲ ਪਟਿਆਲਾ ਵਿਖੇ ਇਕ ਪਿੰਡ ਲੰਗ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ

ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦੁੱਖ ਭੰਜਨੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਰੋਹਟਾ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਨਾਭਾ ਵਿਖੇ ਪਿੰਡ ਰੋਹਟਾ ਸਥਿਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬ ਮਾਲਵੇ ਦੀ ਯਾਤਰਾ ਦੌਰਾਨ ਸਿੰਬੜੋ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਦੋਦੜਾ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਸਮਾਣਾ ਵਿਖੇ ਪਿੰਡ ਦੋਦੜਾ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇੱਥੇ ਗੁਰੂ ਜੀ ਦੀ ਛੋਹ ਪ੍ਰਾਪਤ ਪਿੱਪਲ ਦਾ ਦਰੱਖਤ ਅਜੇ ਵੀ ਮੌਜੂਦ ਹੈ।

**ਗੁਰਦੁਆਰਾ ਸ੍ਰੀ ਮੱਘਰ ਸਾਹਿਬ, ਈਸ਼ਰਹੇੜੀ:** ਜ਼ਿਲ੍ਹਾ ਅਤੇ ਤਹਿਸੀਲ ਪਟਿਆਲਾ ਵਿਖੇ ਇਕ ਪਿੰਡ ਈਸ਼ਰਹੇੜੀ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਨੌਵੀਂ, ਬੁੱਧ ਮੋਰ :** ਜ਼ਿਲ੍ਹਾ ਅਤੇ ਤਹਿਸੀਲ ਪਟਿਆਲਾ ਵਿਖੇ ਪਿੰਡ ਬੁੱਧ ਮੋਰ ਸਥਿਤ ਹੈ। ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

## ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ

**ਗੁਰਦੁਆਰਾ ਸ੍ਰੀ ਗੁਰਪਲਾਹ ਸਾਹਿਬ, ਸੌਂਤਰਾ:** ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੀ ਤਹਿਸੀਲ ਨਵਾਂਸ਼ਹਿਰ ਦੇ ਪਿੰਡ ਸੌਂਤਰਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰਪਲਾਹ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ, ਜੀਂਦੋਵਾਲ :** ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੀ ਤਹਿਸੀਲ ਨਵਾਂਸ਼ਹਿਰ ਦੇ ਕਸਬਾ ਬੰਗਾ ਤੋਂ ਕੋਈ ਇਕ ਕਿਲੋਮੀਟਰ

ਦੂਰ ਸਥਿਤ ਪਿੰਡ ਜੀਂਦੋਵਾਲ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਬਾਬਾ ਗੁਰਦਿੱਤਾ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸੌਂਤਰਾ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਨਾਨਕਸਰ ਸਾਹਿਬ, ਹਕੀਮਪੁਰ :** ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੀ ਤਹਿਸੀਲ ਨਵਾਂਸ਼ਹਿਰ ਦੇ ਪਿੰਡ ਹਕੀਮਪੁਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ੍ਰੀ ਅਨੰਦਪੁਰ ਸਾਹਿਬ ਜਾਂਦੇ ਹੋਏ ਰਸਤੇ ਵਿਚ ਇੱਥੇ ਠਹਿਰੇ ਸਨ। ਗੁਰੂ ਸਾਹਿਬਾਨ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਨਾਨਕਸਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਬਾ ਬਕਾਲਾ ਤੋਂ ਕੀਰਤਪੁਰ ਸਾਹਿਬ ਨੂੰ ਜਾਣ ਸਮੇਂ ਇੱਥੇ ਪਹੁੰਚੇ ਸਨ। ਗੁਰਦੁਆਰਾ ਸਾਹਿਬ ਦੀ ਸੁੰਦਰ ਅਤੇ ਵਿਸ਼ਾਲ ਇਮਾਰਤ ਦਾ ਨਿਰਮਾਣ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੇ ਕਰਵਾਇਆ ਹੈ ਅਤੇ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਵੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ ਹੀ ਕਰਦੇ ਹਨ।

**ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਨਵਾਂਸ਼ਹਿਰ :** ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਸ਼ਹਿਰ, ਨਵਾਂ ਸ਼ਹਿਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਬਾਬਾ ਬਕਾਲਾ ਤੋਂ ਕੀਰਤਪੁਰ ਸਾਹਿਬ ਜਾਂਦੇ ਹੋਏ ਇਸ ਅਸਥਾਨ 'ਤੇ ਠਹਿਰੇ ਸਨ। ਉਸ ਸਮੇਂ ਉਨ੍ਹਾਂ ਨਾਲ ਮਾਤਾ ਗੁਜਰੀ ਜੀ, ਭਾਈ ਬਲਾਕੀ ਰਾਏ ਅਤੇ ਭਾਈ ਮਤੀ ਦਾਸ ਜੀ, ਭਾਈ ਮੱਖਣ ਸ਼ਾਹ ਲੁਬਾਣਾ, ਮਾਤਾ ਨਾਨਕੀ ਜੀ, ਸ੍ਰੀ ਕ੍ਰਿਪਾਲ ਚੰਦ ਜੀ, ਦਵਾਰਕਾ ਦਾਸ ਅਤੇ ਦਰਗਾਹ ਮੱਲ ਸਮੇਤ ਭਾਰੀ ਗਿਣਤੀ ਵਿਚ ਹੋਰ ਸਿੱਖ ਸਨ। ਗੁਰੂ ਸਾਹਿਬ ਜੀ ਨੇ ਇੱਥੇ ਕਈ ਮਹੀਨੇ ਠਹਿਰ ਕੇ ਇਲਾਕੇ ਵਿਚ ਸਿੱਖੀ ਪ੍ਰਚਾਰ ਕੀਤਾ। ਇਸ ਗੁਰੂ ਘਰ ਦੀ ਸੇਵਾ ਸੰਭਾਲ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ ਕਰ ਰਹੇ ਹਨ।

**ਗੁਰਦੁਆਰਾ ਸ੍ਰੀ ਗੁਰਪ੍ਰਤਾਪ ਸਾਹਿਬ ਪਾਤਸ਼ਾਹੀ ਨੌਵੀਂ, ਚੱਕ ਗੁਰੂ :** ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਪਿੰਡ ਚੱਕ ਗੁਰੂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰਪ੍ਰਤਾਪ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

## ਜ਼ਿਲ੍ਹਾ ਜਲੰਧਰ

**ਗੁਰਦੁਆਰਾ ਸਾਹਿਬ ਵਿਆਹ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ :** ਜ਼ਿਲ੍ਹਾ ਜਲੰਧਰ ਦੇ ਨਗਰ ਕਰਤਾਰਪੁਰ ਸਾਹਿਬ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਭਾਈ ਲਾਲ ਚੰਦ ਜੀ ਦੀ ਸਪੁੱਤਰੀ ਮਾਤਾ ਗੁਜਰੀ ਜੀ ਨਾਲ ਵਿਆਹ ਹੋਇਆ ਸੀ, ਉਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਵਿਆਹ ਅਸਥਾਨ ਮਾਤਾ ਗੁਜਰੀ ਜੀ ਸੁਸ਼ੋਭਿਤ ਹੈ।

## ਜ਼ਿਲ੍ਹਾ ਫਰੀਦਕੋਟ

**ਗੁਰਦੁਆਰਾ ਚੌਂਤਰਾ ਸਾਹਿਬ, ਮੱਲ੍ਹਾ :** ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਮੱਲਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਆਪਣੀ ਭੈਣ ਕੋਲ ਆਏ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇੱਥੇ ਗੁਰਦੁਆਰਾ ਚੌਂਤਰਾ ਸਾਹਿਬ ਸੁਸ਼ੋਭਿਤ ਹੈ। ■

---

*ਭਾਈ ਮਹਾਰਾਜ ਸਿੰਘ ਜੀ* *(ਸਫ਼ਾ ੪੭ ਦਾ ਬਾਕੀ ਹਿੱਸਾ)*

ਰਹੇ। ੧੫ ਮਈ, ੧੮੫੦ ਨੂੰ ਭਾਈ ਮਹਾਰਾਜ ਸਿੰਘ ਜੀ ਅਤੇ ਉਨ੍ਹਾਂ ਦੇ ਨਿੱਜੀ ਸੇਵਾਦਾਰ ਖੜਕ ਸਿੰਘ ਨੂੰ 'ਮੁਹੰਮਦ ਸ਼ਾਹ' ਨਾਮੀ ਜਹਾਜ਼ 'ਤੇ ਚੜ੍ਹਾ ਕੇ ਸਿੰਘਾਪੁਰ ਲਈ ਰਵਾਨਾ ਕਰ ਦਿੱਤਾ ਗਿਆ।

੧੪ ਜੂਨ, ੧੮੫੦ ਨੂੰ ਉਹ ਆਪਣੇ ਸਾਥੀ ਖੜਕ ਸਿੰਘ ਸਮੇਤ ਸਿੰਘਾਪੁਰ ਦੀ ਜੇਲ੍ਹ ਵਿਚ ਪੁੱਜ ਗਏ ਅਤੇ ਕੋਠੜੀ ਵਿਚ ਨਜ਼ਰਬੰਦ ਕਰ ਦਿੱਤੇ ਗਏ। ਕੋਠੜੀ ਦੀਆਂ ਬਾਰੀਆਂ ਵੀ ਬੰਦ ਕਰ ਦਿੱਤੀਆਂ ਗਈਆਂ। ਜਿਸ ਕਰਕੇ ਕੋਠੜੀ ਹਨ੍ਹੇਰੀ ਅਤੇ ਸਾਹ ਘੁਟਵੀਂ ਬਣ ਗਈ। ਭਾਈ ਮਹਾਰਾਜ ਸਿੰਘ ਜੀ ਦੀ ਅੱਖਾਂ ਦੀ ਜੋਤ ਹੁਣ ਮੱਧਮ ਹੁੰਦੀ ਗਈ ਅਤੇ ਤਿੰਨ ਸਾਲ ਬਾਅਦ ਦਿੱਸਣਾ ਬਿਲਕੁਲ ਹੀ ਬੰਦ ਹੋ ਗਿਆ। ੧੮੫੩ ਵਿਚ ਸਿਵਲ ਸਰਜਨ ਨੇ ਸਿਫਾਰਸ਼ ਕੀਤੀ ਕਿ ਬਾਬਾ ਜੀ ਨੂੰ ਕਦੇ-ਕਦੇ ਖੁੱਲ੍ਹੀ ਹਵਾ ਵਿਚ ਘੁੰਮਣ-ਫਿਰਨ ਦੀ ਆਗਿਆ ਦਿੱਤੀ ਜਾਵੇ। ਪਰ ਪੱਥਰ-ਦਿਲ ਸਰਕਾਰ ਨੇ ਇਹ ਸਲਾਹ ਵੀ ਨਾ ਮੰਨੀ। ਭਾਈ ਮਹਾਰਾਜ ਸਿੰਘ ਜੀ ਦੀ ਸਿਹਤ ਆਏ ਦਿਨ ਵਿਗੜਦੀ ਗਈ। ਉਨ੍ਹਾਂ ਦੀ ਧੌਣ ਅਤੇ ਜੀਭ ਸੁੱਜ ਗਈ। ਅੰਤ ਉਹ ੫ ਜੁਲਾਈ ੧੮੫੬ ਈ: ਨੂੰ ਸਿੰਘਾਪੁਰ ਵਿਚ ਹੀ ਅਕਾਲ ਚਲਾਣਾ ਕਰ ਗਏ। ਬਾਬਾ ਜੀ ਦੇ ਅਕਾਲ ਚਲਾਣੇ ਸਮੇਂ ਉਨ੍ਹਾਂ ਦੇ ਨਿੱਜੀ ਸੇਵਕ ਖੜਕ ਸਿੰਘ ਹੀ ਉਨ੍ਹਾਂ ਦੇ ਕੋਲ ਸਨ। ਉਹ ਦੇਸ਼ ਦੀ ਅਜ਼ਾਦੀ ਲਈ ਆਪਣਾ ਮਹਾਨ ਬਲੀਦਾਨ ਦੇ ਕੇ ਆਪਣਾ ਨਾਂ ਸਦਾ ਲਈ ਅਮਰ ਕਰ ਗਏ। ■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

ਕੁਝ ਕੁ ਸ਼ਰਧਾਲੂ ਵੀਰਾਂ ਦਾ ਵਿਚਾਰ ਹੈ ਕਿ ਗੁਰਬਾਣੀ ਦੀ ਲਿਖਾਈ ਸੁਤੰਤਰ ਹੈ ਅਤੇ ਕਿਸੇ ਨਿਯਮ ਦੇ ਅਧੀਨ ਨਹੀਂ। ਉਨ੍ਹਾਂ ਦਾ ਗੁਰਬਾਣੀ ਪ੍ਰਤੀ ਸਤਿਕਾਰ ਤੇ ਸ਼ਰਧਾ ਮੁਬਾਰਿਕ ਹੈ ਪਰ ਗੁਰਬਾਣੀ ਦੀ ਲਿਖਾਈ ਦਾ ਨਿਯਮ-ਪੂਰਵਕ ਹੋਣਾ ਗੁਰਬਾਣੀ ਦੀ ਗੌਰਵਤਾ ਨੂੰ ਘਟਾਉਂਦਾ ਹਰਗਿਜ਼ ਨਹੀਂ, ਸਗੋਂ ਵਧਾਉਂਦਾ ਹੈ। ਗੁਰਬਾਣੀ ਦੇ ਦੋ ਰੂਪ ਹਨ—ਭਾਵਾਤਮਿਕ ਅਤੇ ਵਰਣਾਤਮਿਕ। ਗੁਰਬਾਣੀ ਦਾ ਭਾਵਾਤਮਿਕ ਰੂਪ ਗੁਪਤ ਹੈ, ਅਗਾਧ ਤੇ ਅਗੋਚਰ ਹੈ। ਇਹ ਧੁਰ ਕੀ ਬਾਣੀ ਹੈ ਜਿਸ ਦਾ ਆਧਾਰ ਗੁਰੂ ਸਾਹਿਬਾਨ ਅਤੇ ਗੁਰੂ ਸਾਹਿਬਾਨ ਵੱਲੋਂ ਵਰੋਸਾਏ ਹੋਏ ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰੂ ਘਰ ਦੇ ਅਨਿੰਨ ਗੁਰਸਿੱਖਾਂ ਦੇ ਨਿੱਜੀ ਅਨੁਭਵ ਉੱਤੇ ਹੈ। ਸੋ ਗੁਰਬਾਣੀ ਦਾ ਭਾਵਾਤਮਿਕ ਰੂਪ ਬਿਲਕੁਲ ਮੌਲਿਕ ਅਤੇ ਸੁਤੰਤਰ ਹੈ। ਗੁਰਬਾਣੀ ਦਾ ਵਰਣਾਤਮਿਕ ਰੂਪ ਪ੍ਰਗਟ ਹੈ ਤੇ ਇਸ ਦਾ ਸੰਬੰਧ ਗੁਰਬਾਣੀ ਦੀ ਲਿਖਣ-ਤਕਨੀਕ ਨਾਲ ਹੈ। ਇਹ ਤਕਨੀਕ ਬੱਝਵੇਂ ਨੇਮਾਂ ਅਨੁਸਾਰ ਹੈ ਤੇ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ 'ਬੱਝਵੇਂ' ਨੇਮ ਕਿਸੇ ਹੋਰ ਬੋਲੀ ਜਾਂ ਮਨੁੱਖ ਦੇ ਬਣਾਏ ਵਿਆਕਰਣ ਦੇ ਅਧੀਨ ਨਹੀਂ, ਸਗੋਂ ਸੁਤੰਤਰ ਹਨ। ਇਹ ਨੇਮ ਆਪਣੇ ਆਪ ਵਿਚ ਵਿਲੱਖਣ ਹਨ ਤੇ ਇਨ੍ਹਾਂ ਦੇ ਨਿਰਮਾਤਾ ਗੁਰੂ ਸਾਹਿਬਾਨ ਆਪ ਹੀ ਹਨ। ਰੱਬੀ ਗਿਆਨ ਨੂੰ ਸਧਾਰਨ ਜਗਿਆਸੂਆਂ ਉੱਤੇ ਆਸ਼ਕਾਰਾ (ਪ੍ਰਗਟ) ਕਰਨ ਲਈ ਇਹ ਸੁਜਾਨ ਸਤਿਗੁਰਾਂ ਦੀ ਮਹਾਨ ਦੇਣ ਹਨ। ਇਨ੍ਹਾਂ ਦੀ ਹੋਂਦ ਤੋਂ ਇਨਕਾਰ ਕਰਨਾ ਸੱਚ ਅੱਗੇ ਅੱਖਾਂ ਮੀਟਣ ਦੇ ਤੁਲ ਹੈ। ਲੋੜ ਹੈ ਇਨ੍ਹਾਂ ਨਿਯਮਾਂ ਨੂੰ ਸਮਝਣ ਦੀ ਅਤੇ ਸਮਝ ਕੇ ਸਿੱਖ ਸੰਗਤਾਂ ਵਿਚ ਪ੍ਰਚਾਰਨ ਦੀ, ਤਾਂ ਜੋ ਗੁਰਬਾਣੀ ਦੇ ਗੁਹਜ ਅਤੇ ਅਮੁੱਲੇ ਭਾਵ ਸਹੀ ਰੂਪ ਵਿਚ ਸਮਝੇ ਜਾ ਸਕਣ।

ਇੱਥੇ ਇਹ ਗੱਲ ਸਪਸ਼ਟ ਕਰਨੀ ਬਹੁਤ ਜ਼ਰੂਰੀ ਹੈ ਕਿ ਭਾਵੇਂ ਕਿਸੇ ਭਾਸ਼ਾ ਵਿਚ ਬੋਲਣਾ ਹੋਵੇ ਜਾਂ ਬੋਲੇ ਸ਼ਬਦਾਂ ਨੂੰ ਅੱਖਰੀ ਰੂਪ ਦੇਣਾ ਹੋਵੇ, ਉਸ ਲਈ ਭਾਸ਼ਾ ਵਿਗਿਆਨੀਆਂ ਵੱਲੋਂ ਕੁਝ ਨਿਯਮ ਤੈਅ ਕੀਤੇ ਜਾਂਦੇ ਹਨ। ਇਨ੍ਹਾਂ ਨਿਯਮਾਂ ਨੂੰ ਹੀ 'ਵਿਆਕਰਣ' ਦਾ ਨਾਮ ਦਿੱਤਾ ਜਾਂਦਾ ਹੈ। ਸਮੱਗਰ ਨਿਯਮਾਂ ਨੂੰ ਵਰਣਨ ਕਰਨ ਲਈ ਤਾਂ ਵੱਡੇ ਆਕਾਰ ਦੀਆਂ ਕਈ ਪੁਸਤਕਾਂ ਬਣ ਸਕਦੀਆਂ ਹਨ। ਇਸੇ ਵਿਸ਼ੇ 'ਤੇ ਕੁਝ ਪੁਸਤਕਾਂ ਹੋਂਦ ਵਿਚ ਆਈਆਂ ਹਨ ਜਿਵੇਂ: ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ ਪ੍ਰਿੰ. ਤੇਜਾ ਸਿੰਘ ਜੀ, ਗੁਰਬਾਣੀ ਵਿਆਕਰਣ ਪ੍ਰੋ. ਸਾਹਿਬ ਸਿੰਘ ਜੀ, ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਨਵੀਨ ਗੁਰਬਾਣੀ ਵਿਆਕਰਣ ਗਿ. ਹਰਬੰਸ ਸਿੰਘ ਜੀ ਅਤੇ ਗੁਰਬਾਣੀ ਦਾ ਸਰਲ ਵਿਆਕਰਣ-ਬੋਧ ਭਾਈ ਜੋਗਿੰਦਰ

---

** ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧*

ਸਿੰਘ ਜੀ ਤਲਵਾੜਾ ਆਦਿਕ। ਜਿੱਥੋਂ ਤਕ ਗੁਰਬਾਣੀ ਦੀ ਲਗ ਮਾਤ੍ਰੀ ਨਿਯਮਾਵਲੀ ਦਾ ਸਬੰਧ ਹੈ, ਅੱਜ ਦੀਆਂ ਕਈ ਸਤਿਕਾਰਤ ਸੰਪ੍ਰਦਾਵਾਂ ਤੇ ਕੁਝ ਵਿਦਵਾਨ ਗੁਰਬਾਣੀ ਦੀ ਨਿਯਮਾਵਲੀ ਮੰਨਣ ਤੋਂ ਇਨਕਾਰੀ ਹੀ ਨਹੀਂ ਸਗੋਂ ਗਾਹੇ-ਬਗਾਹੇ ਬੇਲੋੜਾ ਵਿਵਾਦ ਵੀ ਖੜ੍ਹਾ ਕਰਦੇ ਹਨ। ਸੋ ਮੈਂ ਆਪ ਜੀ ਦੇ ਸਾਹਮਣੇ ਪਿਛਲੀ ਇਕ ਸਦੀ ਤੋਂ ਵੱਧ ਸਮੇਂ ਦੇ ਸੰਪ੍ਰਦਾਇਕ ਤੇ ਦੂਸਰੇ ਵਿਦਵਾਨਾਂ ਦੁਆਰਾ ਲਗ ਮਾਤ੍ਰੀ ਨਿਯਮਾਵਲੀ ਤੇ ਨਿਰਣੇ ਬਾਰੇ ਵਿਚਾਰ ਸਾਂਝੇ ਕਰ ਰਿਹਾ ਹਾਂ।

੧. ਗਿਆਨੀ ਚੰਦਾ ਸਿੰਘ ਜੀ ਦੇ ਸ਼ਗਿਰਦ ਪੰਡਤ ਗਿਆਨੀ ਹਜ਼ਾਰਾ ਸਿੰਘ ਜੀ, ਜੋ ਭਾਈ ਮਨੀ ਸਿੰਘ ਜੀ ਦੀ ਸੰਪ੍ਰਦਾਇ ਨਾਲ ਸੰਬੰਧਿਤ ਸਨ, ਨੇ ਸੰਨ ੧੮੯੭-੯੮ ਨੂੰ ਜੈਤਸਰੀ ਦੀ ਵਾਰ ਦੇ ਟੀਕੇ ਦੀ ਭੂਮਿਕਾ ਦੇ ਅੰਤ ਵਿਚ ਗੁਰਬਾਣੀ ਵਿਆਕਰਣ ਦੀ ਲੋੜ ਬਾਰੇ ਕੁਝ ਸ਼ਬਦ ਇਸ ਤਰ੍ਹਾਂ ਅੰਕਿਤ ਕੀਤੇ ਹਨ:

"ਕਈ ਗਿਆਨੀ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਯਾਕਰਣ ਨਹੀਂ ਤੁਰਦਾ ਅਰ ਇਹ ਗੱਲ ਪਰਮੇਸਰ ਦੇ ਅਨੁਭਵੀ ਪਵਿੱਤ੍ਰ ਪੁਸਤਕ ਵਿਚ ਇਕ ਤਰ੍ਹਾਂ ਠੀਕ ਬੀ ਹੈ, ਇਹ ਗੱਲ ਪੱਕੀ ਹੈ ਕਿ ਵਯਾਕਰਣ ਅਰਥ ਕਰਨੇ ਵਿਚ ਬਹੁਤ ਕੰਮ ਦਿੰਦਾ ਹੈ ਅਰ ਮਨਘੜਤ ਅਰਥ ਤੇ ਅਨੇਕਾਂ ਤਰ੍ਹਾਂ ਦੀਆਂ ਖਿੱਚਾਂ ਨੂੰ ਜੋ ਲੋਕੀਂ ਆਪੋ ਆਪਣੇ ਮਤਲਬ ਲਈ ਮਾਰਦੇ ਹਨ, ਰੋਕ ਪਾ ਦਿੰਦਾ ਹੈ ਅਰ ਅਰਥ ਦੇ ਅਨਰਥ ਨਹੀਂ ਹੋਣ ਦਿੰਦਾ। ਭਾਵੇਂ ਪੰਜਾਬੀ ਬੋਲੀ ਯਾ ਸੰਸਕ੍ਰਿਤ ਦੇ ਵਯਾਕਰਣ ਦੇ ਸੂਤ੍ਰ ਹਰ ਥਾਂ ਨਹੀਂ ਵਰਤੇ ਜਾ ਸਕਦੇ, ਪਰ ਜੇ ਗੁਣੀ ਜਨ ਮਿਹਨਤ ਕਰਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਖਰਾ ਵਯਾਕਰਨ ਬਣ ਸਕਦਾ ਹੈ, ਕਿਉਂਕਿ ਮਹਾਰਾਜ ਦੀ ਬਾਣੀ ਅਕਾਸ਼ ਦੇ ਤਾਰਿਆਂ ਵਾਙੂੰ ਠੀਕ ਅਰ ਦ੍ਰਿੜ੍ਹ ਨਿਯਮ ਵਿਚ ਚਲਦੀ ਹੈ, ਭਾਵੇਂ ਇਕ ਅਣਜਾਣ ਪੁਰਖ ਨੂੰ ਅਕਾਸ਼ ਤਾਰੇ ਖਿਲਰੀ ਹੋਈ ਰੇਤ ਤੋਂ ਕੁਝ ਵਧੀਕ ਨਹੀਂ ਭਾਸਦੇ। ਇਕ ਮਹਾਤਮਾ ਦਾ ਕਹਿਣਾ ਹੈ :-

*ਗੁਰੂ ਨਾਨਕ ਕੀ ਬਾਤ ਮੇਂ ਬਾਤ ਬਾਤ ਮੇਂ ਬਾਤ।*
*ਜਿਉਂ ਮਹਿੰਦੀ ਕੇ ਪਾਤ ਮੇਂ ਪਾਤ ਪਾਤ ਮੇਂ ਪਾਤ।*

ਇਸ ਟੀਕੇ ਵਿਚ ਜਿੱਥੋਂ ਤਕ ਹੋ ਸਕਿਆ ਹੈ ਸੰਪ੍ਰਦਾ ਅਰ ਵਯਾਕਰਣ ਨੂੰ ਮੁੱਖ ਰੱਖਿਆ ਗਿਆ ਹੈ।" (ਜੈਤਸਰੀ ਦੀ ਵਾਰ, ਪੰਡਤ ਗਿ. ਹਜ਼ਾਰਾ ਸਿੰਘ)

੨. ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਸੰਨ ੧੯੫੪ ਵਿਚ ਛਪੀ ਪੁਸਤਕ 'ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ' ਦੀ ਭੂਮਿਕਾ ਵਿਚ ਉਨ੍ਹਾਂ ਦੁਆਰਾ ਲਿਖੇ ਸ਼ਬਦ ਵੀ ਗੁਰਬਾਣੀ ਵਿਆਕਰਣ ਤੇ ਨਿਯਮਾਵਲੀ ਦੀ ਲੋੜ ਬਾਰੇ ਸਾਖ ਭਰਦੇ ਹਨ।

"ਗੁਰਬਾਣੀ ਅੰਦਰ ਆਈਆਂ ਲਗਾਂ-ਮਾਤ੍ਰਾਂ ਸਤਿਗੁਰੂ ਦੀ ਅਗਾਧ ਨੇਤ ਅਨੁਸਾਰ ਅਜਿਹੇ ਗੁਰਮਤਿ ਅਸੂਲਾਂ ਬੱਧੇ (ਸੈੱਟ) ਨਿਯਮਾਂ ਅੰਦਰ ਅਜਿਹੇ ਸੋਭਨੀਕ, ਮੋਤੀਆਂ ਵਾਙੂੰ ਜੜੀਆਂ ਹੋਈਆਂ ਹਨ ਕਿ ਇਨ੍ਹਾਂ ਤੋਂ ਬਿਨਾਂ ਕਿਸੇ ਵੀ ਗੁਰਵਾਕ ਪੰਕਤੀ ਦਾ ਭਾਵ

ਬਣਦਾ ਹੀ ਨਹੀਂ, ਅਧੂਰਾ ਹੀ ਰਹਿੰਦਾ ਹੈ, ਪੂਰਾ ਹੁੰਦਾ ਹੀ ਨਹੀਂ। ਗੁਰਬਾਣੀ ਦਾ ਤੱਤ ਆਸ਼ਾਵੀ ਭਾਵ ਇਨ੍ਹਾਂ ਲਗਾਂ-ਮਾਤ੍ਰਾਂ ਅੰਦਰ ਹੀ ਗੁਪਤ ਹੈ ਅਤੇ ਅਜਿਹੀ ਤੱਤ ਮਰਯਾਦਾ ਅੰਦਰ ਗੁੰਫਤ ਹੈ ਕਿ ਸਮਗ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਇਕ ਰਸ ਨਿਯਮ ਪਰੋਤਾ ਪੂਰਤ ਸੰਧੂਰਤ ਹੈ। ਵਿਲੱਖਣਤਾਮਈ ਵਾਧਾ ਇਹ ਹੈ ਕਿ ਇਨ੍ਹਾਂ ਲਗਾਂ-ਮਾਤ੍ਰਾਂ ਅੰਦਰ ਨਿਯਮਤ ਹੋਏ ਗੁਰਬਾਣੀ ਦੇ ਭਾਵ ਇਕ ਤੋਂ ਅਨੇਕ ਨਹੀਂ ਹੋ ਸਕਦੇ। ਇਕ ਗੁਰ-ਵਾਕ ਪੰਕਤੀ ਦਾ ਭਾਵ ਇਕੋ ਹੀ ਰਹਿੰਦਾ ਹੈ।"

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਿਰੋਮਣੀ ਵਿਆਕਰਣ ਕਰਤਾ ਪੰਡਤ ਕਰਤਾਰ ਸਿੰਘ ਜੀ ਦਾਖਾ ਵਿਆਕਰਣ ਬਾਰੇ ਆਪਣੇ ਵਿਚਾਰ ਦਰਸਾਉਂਦੇ ਇਉਂ ਆਖਦੇ ਹਨ ਕਿ, ਕਈ ਮੂਰਖ ਪੰਡਤ ਇਸ ਗੱਲ ਦਾ ਜ਼ੋਰ ਨਾਲ ਪ੍ਰਚਾਰ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ ਬਣ ਹੀ ਨਹੀਂ ਸਕਦਾ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਗੁਰੂਬਾਣੀ ਬੇ-ਨਿਯਮੀ ਨਹੀਂ, ਕਿੰਤੂ ਆਪਣੇ ਸੁਤੰਤ੍ਰ ਨਿਯਮਾਂ ਵਿਚ ਹੈ। ਜਿਨ੍ਹਾਂ ਦੇ ਸਮੂਹ ਦਾ ਨਾਉਂ ਹੀ 'ਵਿਆਕਰਣ' ਹੈ। ਇਹ ਸ੍ਰੀ ਗੁਰੂ ਬਿਆਕਰਣ ਪੰਚਾਇਣ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ ਲੱਗਭਗ ੧੯੪੫-੪੬ ਈ: ਵਿਚ ਪ੍ਰਕਾਸ਼ਿਤ ਹੋਇਆ ਹੈ।

੪. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ' ਸਿਰਲੇਖ ਹੇਠ ਪ੍ਰਿੰ. ਤੇਜਾ ਸਿੰਘ ਜੀ ਨੇ ਗੁਰਬਾਣੀ ਵਿਚ ਲਗਾਂ ਮਾਤ੍ਰਾਂ ਦੀ ਵਿਲੱਖਣਤਾ ਦੇ ਵਿਸ਼ੇ ਤੇ ਆਪਣੇ ਵਿਚਾਰ ਇਸ ਤਰ੍ਹਾਂ ਦਿੱਤੇ ਹਨ, "ਆਮ ਲੋਕਾਂ ਦਾ ਖਿਆਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਦੇ ਅੰਤ ਵਿਚ ਲੱਗੀਆਂ ਹੋਈਆਂ ਸਿਹਾਰੀਆਂ ਬਿਹਾਰੀਆਂ ਔਂਕੜਾਂ ਦਾ ਕੋਈ ਖਾਸ ਅਰਥ ਨਹੀਂ ਹੁੰਦਾ, ਐਵੇਂ ਹੀ ਲੱਗੀਆਂ ਹੁੰਦੀਆਂ ਹਨ। ਪਰ ਜੇ ਖੋਜ ਕਰੀਏ ਤਾਂ ਪਤਾ ਲੱਗਦਾ ਹੈ ਕਿ ਇਹ ਕਿਸੇ ਨਾ ਕਿਸੇ ਨੇਮ ਅਨੁਸਾਰ ਲੱਗੀਆਂ ਹੋਈਆਂ ਹਨ ਅਤੇ ਆਪਣੀ-ਆਪਣੀ ਥਾਂ ਤੇ ਵਿਸ਼ੇਸ਼ ਅਰਥ ਰੱਖਦੀਆਂ ਹਨ। ਇਸ ਭੇਦ ਦੇ ਨਾ ਜਾਣਨ ਤੋਂ ਕਈ ਘਾਟ੍ਹੇ ਪੈਦਾ ਹੋ ਰਹੇ ਹਨ। ਸਧਾਰਨ ਮਨੁੱਖਾਂ ਪਾਸੋਂ ਗੁਰਬਾਣੀ ਦੇ ਪਾਠ ਕਰਨ ਵਿਚ ਬਹੁਤ ਭੁੱਲਾਂ ਹੋ ਜਾਂਦੀਆਂ ਹਨ।...... ਬਹੁਤ ਸਾਰੀਆਂ ਮਿਸਾਲਾਂ ਇਕੱਠੀਆਂ ਕਰਨ ਤੋਂ ਪਤਾ ਲੱਗਾ ਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਗਾਂ ਮਾਤ੍ਰਾਂ ਦੇ ਬੱਝਵੇਂ ਨੇਮ ਹਨ ਜੋ ਇਕ ਸਾਰ ਵਰਤੇ ਗਏ ਹਨ ਅਤੇ ਜਿਨ੍ਹਾਂ ਦੀ ਪੜਤਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਿਤ ਕਰਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਿਦਵਤਾ ਦਾ ਇਕ ਨਵਾਂ ਸਬੂਤ ਮਿਲਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾ ਕੇਵਲ ਆਪਣੀ ਅਤੇ ਪਿਛਲੇ ਗੁਰੂ ਸਾਹਿਬਾਨ ਦੀ ਰਚੀ ਬਾਣੀ ਵਿਚ ਹੀ ਇਹ ਨੇਮ ਵਰਤੇ ਹਨ ਸਗੋਂ ਹੋਰ ਭਗਤਾਂ ਅਤੇ ਭੱਟਾਂ ਦੀ ਜੋ ਬਾਣੀ ਦਰਜ ਕੀਤੀ ਹੈ, ਉਸ ਦੀ ਲਿਖਤ ਵੀ ਉਸੇ ਰੀਤੀ ਨਾਲ ਕੀਤੀ ਹੈ।"

੫. ਸਤਿਕਾਰਯੋਗ ਨਿਰਣੈਕਾਰ ਗਿਆਨੀ ਹਰਬੰਸ ਸਿੰਘ ਜੀ ਦੁਆਰਾ ਰਚਿਤ 'ਨਵੀਨ ਗੁਰਬਾਣੀ ਵਿਆਕਰਣ' ਜੋ ਸੰਨ ੨੦੦੦ ਵਿਚ ਪ੍ਰਕਾਸ਼ਿਤ ਹੋਇਆ ਵਿਚ

ਗਿਆਨੀ ਜੀ ਵਿਅਕਾਰਣ ਨਿਯਮਾਵਲੀ ਦੀ ਲੋੜ ਬਾਰੇ ਚਾਨਣ ਪਾਉਂਦੇ ਹੋਏ ਇਸ ਤਰ੍ਹਾਂ ਜ਼ਿਕਰ ਕਰਦੇ ਹਨ:

"ਗੁਰਬਾਣੀ ਦੀ ਵਿਲੱਖਣਤਾ ਦਾ ਰਾਜ ਇਸ ਵਿਚ ਵਰਤੇ ਹੋਏ ਲਗ-ਮਾਤ੍ਰੀ ਨੇਮ ਹਨ ਜੋ ਗੁਰਬਾਣੀ ਦਾ ਅਨਿੱਖੜਵਾਂ ਅੰਗ ਹਨ। ਗੁਰਬਾਣੀ ਵਿਆਕਰਣ ਮਾਨੋ ਸ਼ਬਦ ਅਰਥਾਂ ਦੀ ਕੁੰਜੀ ਹੈ, ਇਸ ਦੀ ਅਗਵਾਹੀ 'ਅੰਧਿਆਰੇ ਮਹਿ ਦੀਪ' ਸਮਾਨ ਹੈ।"

੬. ਨਵੀਨ ਗੁਰਬਾਣੀ ਵਿਆਕਰਣ ਦੀ ਭੂਮਿਕਾ ਵਿਚ ਸ. ਹਰਨਾਮ ਸਿੰਘ ਸ਼ਾਨ ਨੇ ਟਰੰਪ ਵੱਲੋਂ ਤਿਆਰ ਕੀਤੇ ਗੁਰਬਾਣੀ ਵਿਆਕਰਣ ਦਾ ਜ਼ਿਕਰ ਕੀਤਾ ਹੈ, ਟਰੰਪ ਵੱਲੋਂ ਕੀਤੇ ਕੰਮ ਨੂੰ ਵਿਦਵਾਨਾਂ ਵੱਲੋਂ ਦੇਖਣ ਦੀ ਲੋੜ ਹੈ।

੭. ਸੱਚਖੰਡ ਵਾਸੀ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਵਿਆਕਰਣ ਬਾਰੇ ਪੰਨਾ ੧੯੯ ਦੇ ਸ਼ਬਦ "ਕਰ ਕਰਿ ਟਹਲ ਰਸਨਾ ਗੁਣ ਗਾਵਉ॥... ੪॥੫੧॥੧੨੦॥" ਦੀ ਵਿਆਖਿਆ ਕਰਦੇ ਸਮੇਂ ਇਹ ਕਹਿ ਰਹੇ ਹਨ ਕਿ ਕਰ ਸ਼ਬਦ ਮੁਕਤੇ ਨਾਲ, ਹੱਥਾਂ ਦਾ ਵਾਚਕ ਹੈ, ਰ ਨੂੰ ਸਿਹਾਰੀ ਨਾਲ ਕਿਰਿਆ ਦਾ ਵਾਚਕ ਹੈ, ਕਰ ਕਰਿ ਵਿਆਕਰਣ ਵੀ ਵਿੱਚੇ ਰੱਖਿਆ ਪਿਆ ਹੈ।"

ਗੁਰਬਾਣੀ ਦੀ ਲਗ ਮਾਤ੍ਰੀ ਨਿਯਮਾਵਲੀ ਦੇ ਵਿਸ਼ੇ ਨੂੰ ਸਮਝਣ, ਨਿਖਾਰਨ ਅਤੇ ਸਪਸ਼ਟਾਉਣ ਲਈ, ਇਸ ਸਬੰਧੀ ਦ੍ਰਿੜ੍ਹਤਾ ਪੈਦਾ ਕਰਨ ਲਈ, ਗੁਰਬਾਣੀ ਵਿੱਚੋਂ ਸ਼ਬਦਾਂ ਦੇ ਬਦਲਵੇਂ ਰੂਪ ਅਤੇ ਇਸ ਨਾਲ ਬਦਲਵੇਂ ਅਰਥਾਂ ਦੀਆਂ ਕੁਝ ਕੁ ਉਦਾਹਰਨਾਂ ਆਪ ਜੀ ਦੇ ਸਨਮੁਖ ਪੇਸ਼ ਹਨ:

ਓਹ ਸ਼ਬਦ ਓਹ, ਓਹਿ, ਓਹੁ, ਓਹੇ, ਓਹੈ, ਓਹੋ, ਓਇ, ਓਈ, ਊਹ, ਊਹੁ (ਦਸ ਰੂਪ ਵਿਚ) ਆਉਂਦੇ ਹਨ। ਪੜਨਾਂਵ ਦੇ ਰੂਪ ਵਿਚ ਓਹ ਦੇ ਚਾਰ ਰੂਪ ਆਉਂਦੇ ਹਨ ਓਹ, ਓਹਿ, ਓਇ, ਓਹੁ।

**ਓਹ-** ਇਸਤਰੀ ਲਿੰਗ, ਇਕ ਵਚਨ ਪੜਨਾਂਵ

- *ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥*
  *ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥* (ਪੰਨਾ ੧੬੮)
- *ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥* (ਪੰਨਾ ੧੯੧)
- *ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ॥*
  *ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ॥* (ਪੰਨਾ ੨੦੮)

**ਓਹਿ -** ਬਹੁ ਵਚਨ ਪੁਲਿੰਗ ਪੜਨਾਂਵ

- *ਨਾ ਓਹਿ ਮਰਹਿ ਨ ਠਾਗੇ ਜਾਹਿ॥* (ਪੰਨਾ ੮)
- *ਜੇ ਤੂ ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ ਤੇਰੇ ਓਹਿ॥* (ਪੰਨਾ ੨੫)

*– ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥*
*ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥* (ਪੰਨਾ ੧੩੯)
*– ਪਾਥਰੁ ਲੇ ਪੂਜਹਿ ਮੁਗਧ ਗਵਾਰ॥*
*ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥* (ਪੰਨਾ ੫੫੬)

**ਓਇ–** ਬਹੁ ਵਚਨ ਪੁਲਿੰਗ ਪੜਨਾਂਵ ਅਨਪੁਰਖ
*– ਓਇ ਦਰਗਹ ਪੈਧੇ ਸਤਿਗੁਰੂ ਛਡਾਏ॥* (ਪੰਨਾ ੧੦੨੮)
*– ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ॥* (ਪੰਨਾ ੨੮)
*– ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ॥* (ਪੰਨਾ ੪੧)

**ਓਹੁ –** ਇਕ ਵਚਨ ਪੁਲਿੰਗ ਪੜਨਾਂਵ ਅਨਪੁਰਖ
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥* (ਪੰਨਾ ੪)

ਜੇ (ਕੋਈ) ਕੱਪੜਾ ਮੂਤਰ ਨਾਲ ਗੰਦਾ ਹੋ ਜਾਏ, ਤਾਂ ਸਾਬੁਣ ਲਾ ਕੇ ਉਸ ਨੂੰ ਧੋ ਲਈਦਾ ਹੈ।

*– ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥* (ਪੰਨਾ ੭)
*– ਬਾਬਾ ਮਾਇਆ ਰਚਨਾ ਧੋਹੁ॥*
*ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ॥* (ਪੰਨਾ ੧੫)
*– ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥*
*ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ॥* (ਪੰਨਾ ੨੦)
*– ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ॥*
*ਜਿਸੁ ਅੰਦਰਿ ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ॥* (ਪੰਨਾ ੨੮)

**ਓਹੇ–** ਇਕ ਵਚਨ ਪੜਨਾਂਵ, ਕਰਮ ਕਾਰਕ
*ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ*
*ਪਤਿਤ ਪਾਵਨ ਨਾਮੁ ਜਾ ਕੋ ਸਿਮਰਿ ਨਾਨਕ ਓਹੇ॥* (ਪੰਨਾ ੧੨੩੧)

**ਓਹੈ–** ਇਕ ਵਚਨ ਪੜਨਾਂਵ ਪੁਲਿੰਗ
*ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ॥*
(ਪੰਨਾ ੪੯੨)
*– ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥*
*ਓਹ ਬਿਨਸੈ ਉਹੁ ਮਨਿ ਪਛੁਤਾਵੈ॥* (ਪੰਨਾ ੨੬੮)
*– ਕਾਇਆ ਹੰਸ ਪ੍ਰੀਤਿ ਬਹੁ ਧਾਰੀ॥*
*ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ॥* (ਪੰਨਾ ੧੦੨੮)

ਉਪਰੋਕਤ ਦੋ ਤੁਕਾਂ ਵਿਚ ਓਹ ਦੇ ਦੋ ਰੂਪ ਆਉਂਦੇ ਹਨ ਪਹਿਲਾ ਓਹ – ਇਸਤਰੀ ਲਿੰਗ ਪੜਨਾਂਵ, ਤੇ ਦੂਸਰਾ ਓਹੁ – ਇਕ ਵਚਨ ਪੁਲਿੰਗ ਪੜਨਾਂਵ ਹੈ ਜੋ ਨਿਯਮਾਵਲੀ ਨੂੰ ਹੋਰ ਵਧੇਰੇ ਸਪਸ਼ਟ ਕਰਦੇ ਹਨ।

**ਅਵਰ** : ਕਰਤਾ ਕਾਰਕ ਇਸਤਰੀ ਲਿੰਗ ਇਕ ਵਚਨ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

- *ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ॥* (ਪੰਨਾ ੧੮)
- *ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ॥* (ਪੰਨਾ ੬੦)
- *ਹਰਿ ਬਿਨੁ ਅਵਰ ਕ੍ਰਿਆ ਬਿਰਥੇ॥* (ਪੰਨਾ ੨੧੬)
- *ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ॥* (ਪੰਨਾ ੨੫੨)
- *ਅਵਰ ਸਿਆਨਪ ਸਗਲੀ ਛਾਡੁ॥* (ਪੰਨਾ ੨੮੬)

**ਅਵਰਿ** : ਕਰਤਾ ਕਾਰਕ ਬਹੁ ਵਚਨ ਪੁਲਿੰਗ

- *ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ॥* (ਪੰਨਾ ੧੦੦)
- *ਨਾਨਕ ਤਜੀਅਲੇ ਅਵਰਿ ਜੰਜਾਲ॥* (ਪੰਨਾ ੧੯੦)
- *ਅਵਰਿ ਉਪਾਵ ਸਭਿ ਮੀਤ ਬਿਸਾਰਹੁ॥* (ਪੰਨਾ ੨੮੮)
- *ਅਵਰਿ ਨਿਰਾਫਲ ਕਾਮਾ॥* (ਪੰਨਾ ੭੨੮)
- *ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥* (ਪੰਨਾ ੯੫੪)

**ਅਵਰੁ** : ਕਰਤਾ ਕਾਰਕ ਇਕ ਵਚਨ ਪੁਲਿੰਗ

- *ਤੁਧੁ ਬਿਨੁ ਦੂਜਾ ਅਵਰੁ ਨ ਕੋਇ॥* (ਪੰਨਾ ੧੨)
- *ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥* (ਪੰਨਾ ੧੪)
- *ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ॥* (ਪੰਨਾ ੨੭)
- *ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ॥* (ਪੰਨਾ ੪੪)
- *ਭਾਈ ਰੇ ਅਵਰੁ ਨਾਹੀ ਮੈ ਥਾਉ॥* (ਪੰਨਾ ੫੮)

**ਅਵਰਹ** : ਸੰਪਰਦਾਨ ਕਾਰਕ

- *ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ॥* (ਪੰਨਾ ੨੭੪)
- *ਆਪਿ ਜਪਹੁ ਅਵਰਹ ਨਾਮੁ ਜਪਾਵਹੁ॥* (ਪੰਨਾ ੨੯੦)
- *ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
  *ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* (ਪੰਨਾ ੩੦੬)
- *ਆਪਿ ਜਪੈ ਅਵਰਹ ਨਾਮੁ ਜਪਾਵੈ*
  *ਵਡ ਸਮਰਥ ਤਾਰਨ ਤਰਨ॥* (ਪੰਨਾ ੧੨੦੬)
- *ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥* (ਪੰਨਾ ੧੩੬੯)

(ਅਵਰਹ) ਅੰਤਲੇ ਹਾਹੇ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ। ਹ ਦੀ ਧੁਨੀ ਕੰਠ ਦੁਆਰ ਵਿਚ, ਸਿਹਾਰੀ ਵੱਲ ਉਲਾਰ ਨਹੀਂ ਹੋਣਾ।

**ਇਕ** – ਇਸਤਰੀ ਲਿੰਗ, ਇਕ ਵਚਨ, ਨਿਸ਼ਚਿਤ ਸੰਖਿਅਕ ਵਿਸ਼ੇਸ਼ਣ ਦਾ ਰੂਪ ਹੈ।

- *ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥* (ਪੰਨਾ ੧)

*- ਗੁਰਾ ਇਕ ਦੇਹਿ ਬੁਝਾਈ॥* *(ਪੰਨਾ ੨)*

*- ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ॥*
*ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ॥* *(ਪੰਨਾ ੩੧੮)*

*- ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥*
*ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥* *(ਪੰਨਾ ੩੪੫)*

**ਇਕਿ** – ਬਹੁ ਵਚਨੀ ਰੂਪ, ਨਿਸ਼ਚਿਤ ਸੰਖਿਅਕ ਵਿਸ਼ੇਸ਼ਣ ਹੈ ਅਤੇ ਕਈ (ਅਨੇਕ) ਅਰਥ ਰੱਖਦਾ ਹੈ:

*- ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥* *(ਪੰਨਾ ੧)*

*- ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥* *(ਪੰਨਾ ੧੧)*

*- ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥* *(ਪੰਨਾ ੧੬)*

*- ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥*
*ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥* *(ਪੰਨਾ ੨੦)*

*- ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥*
*ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥* *(ਪੰਨਾ ੩੬)*

*- ਇਕਿ ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ॥*
*ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ॥* *(ਪੰਨਾ ੩੮)*

**ਇਕੁ** – ਅਦੁਤੀਯ (ਲਾਸਾਨੀ) ਪੁਲਿੰਗ ਇਕ ਵਚਨ, ਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*- ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥* *(ਪੰਨਾ ੨)*

*- ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥* *(ਪੰਨਾ ੫)*

*- ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥* *(ਪੰਨਾ ੭)*

*- ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥*
*ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ॥* *(ਪੰਨਾ ੨੧)*

*- ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ॥*
*ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ॥* *(ਪੰਨਾ ੨੭)*

ਨੋਟ :- ਗੁਰਮਤਿ ਮਾਰਤੰਡ ਦੇ ਸਫ਼ਾ ੪੨੧ ਉੱਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਸ ਸਬੰਧੀ ਆਪਣੇ ਵਿਚਾਰ ਇਉਂ ਅੰਕਿਤ ਕੀਤੇ ਹਨ: "ਮਾਤ੍ਰਾਂ ਬਿਨਾ ਅਰਥ ਸਪਸ਼ਟ ਨਹੀਂ ਹੋਂਦਾ, ਜਿਵੇਂ 'ਜਪੁ' ਵਿਚ ਆਇਆ 'ਇਕੁ' ਸ਼ਬਦ ਇਕ ਗਿਣਤੀ (ਯਕ) ਦਾ ਬੋਧਕ ਹੈ।

**ਸਭ** – ਕਰਤਾ ਕਾਰਕ, ਇਸਤਰੀ ਲਿੰਗ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*- ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥*
*ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥* *(ਪੰਨਾ ੬)*

- ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ॥ (ਪੰਨਾ ੧੧)
- ਸਭ ਤੇਰੀ ਤੂੰ ਸਭਨੀ ਧਿਆਇਆ॥
ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥ (ਪੰਨਾ ੧੧)
- ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਈ ਰਾਮ॥
ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ॥ (ਪੰਨਾ ੮੪੮)
- ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ॥
ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ ਝੜਿ॥ (ਪੰਨਾ ੮੪੯)

**ਸਭਿ** - ਕਰਤਾ ਕਾਰਕ, ਬਹੁ-ਵਚਨ ਪੁਲਿੰਗ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

- ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ॥
ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ॥ (ਪੰਨਾ ੫੦੩)
- ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ॥
ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ॥
(ਪੰਨਾ ੮੦੦)
- ਸਾਧਸੰਗਿ ਪ੍ਰਗਟੇ ਨਾਰਾਇਣ॥ ਨਾਨਕ ਦਾਸ ਸਭਿ ਦੂਖ ਪਲਾਇਣ॥
(ਪੰਨਾ ੮੦੫)
- ਵੀਰਵਾਰਿ ਵੀਰ ਭਰਮਿ ਭੁਲਾਏ॥ ਪ੍ਰੇਤ ਭੂਤ ਸਭਿ ਦੂਜੈ ਲਾਏ॥ (ਪੰਨਾ ੮੪੧)
- ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ॥
ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ॥ (ਪੰਨਾ ੮੫੦)

**ਸਭੁ** - ਕਰਤਾ ਕਾਰਕ, ਇਕ-ਵਚਨ ਪੁਲਿੰਗ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

- ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ (ਪੰਨਾ ੧)
- ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥ (ਪੰਨਾ ੨)
- ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥
(ਪੰਨਾ ੧੦੩)
- ਨਾਮੁ ਜਪਤ ਸਰਬ ਸੁਖੁ ਪਾਈਐ॥
ਸਭੁ ਭਉ ਬਿਨਸੈ ਹਰਿ ਹਰਿ ਧਿਆਈਐ॥ (ਪੰਨਾ ੧੦੪)
- ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ॥
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ॥
(ਪੰਨਾ ੬੦੨)

**ਹੋਰ** – ਇਸਤਰੀ ਲਿੰਗ, ਕਰਤਾ ਕਾਰਕ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥* (ਪੰਨਾ ੨)
*– ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ॥* (ਪੰਨਾ ੫੪)
*– ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥* (ਪੰਨਾ ੩੦੯)
*– ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ॥* (ਪੰਨਾ ੩੧੦)
*– ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ॥* (ਪੰਨਾ ੪੨੩)
*– ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ॥* (ਪੰਨਾ ੪੫੧)

**ਹੋਰਿ** – ਬਹੁ–ਵਚਨ ਕਰਤਾ ਕਾਰਕ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥* (ਪੰਨਾ ੬)
*– ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥* (ਪੰਨਾ ੯)
*– ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ॥* (ਪੰਨਾ ੧੫)
*– ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥* (ਪੰਨਾ ੧੫)
*– ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥* (ਪੰਨਾ ੧੬)

**ਹੋਰੁ** – ਇਕ ਵਚਨ ਪੁਲਿੰਗ, ਕਰਤਾ ਕਾਰਕ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਹੋਰੁ ਆਖਿ ਨ ਸਕੈ ਕੋਇ॥* (ਪੰਨਾ ੫)
*– ਤਿਥੈ ਹੋਰੁ ਨ ਕੋਈ ਹੋਰੁ॥* (ਪੰਨਾ ੮)
*– ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ॥* (ਪੰਨਾ ੩੦੧)
*– ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥* (ਪੰਨਾ ੩੦੪)
*– ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨਾ ਆਵਈ ਤੂਹੈਂ ਸੁਘੜੁ ਮੇਰੈ ਮਨਿ ਭਾਣਾ॥* (ਪੰਨਾ ੩੦੫)

**ਕੋਟ** – ਬਹੁ ਵਚਨ ਪੁਲਿੰਗ ਨਾਂਵ, ਅਰਥ – ਕਿਲੇ

*– ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥*
*ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥* (ਪੰਨਾ ੧੭)
*– ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥*
*ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥* (ਪੰਨਾ ੬੨)
*– ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥*
*ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ॥* (ਪੰਨਾ ੪੪੯)

– *ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ॥*
*ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥* (ਪੰਨਾ ੫੯੫)

– *ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥* (ਪੰਨਾ ੧੦੩੩)

– *ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥* (ਪੰਨਾ ੧੧੬੧)

– *ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥* (ਪੰਨਾ ੧੨੨੪)

**ਕੋਟਿ** – ਨਿਸ਼ਚਿਤ ਸੰਖਿਅਕ ਵਿਸ਼ੇਸ਼, ਅਰਥ – ਕ੍ਰੋੜ

– *ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥* (ਪੰਨਾ ੨)

– *ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥*
*ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥* (ਪੰਨਾ ੧੪)

– *ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ॥*
*ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥* (ਪੰਨਾ ੪੩)

– *ਕੋਟਿ ਮਜਨ ਕੀਨੋ ਇਸਨਾਨ॥ ਲਾਖ ਅਰਬ ਖਰਬ ਦੀਨੋ ਦਾਨੁ॥* (ਪੰਨਾ ੨੦੨)

– *ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ॥*
*ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ॥* (ਪੰਨਾ ੫੦੧)

**ਕੋਟੁ** – ਇਕ ਵਚਨ ਪੁਲਿੰਗ ਨਾਂਵ, ਅਰਥ – ਕਿਲਾ

– *ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ॥*
*ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ॥* (ਪੰਨਾ ੩੦੯)

– *ਲੰਕਾ ਸਾ ਕੋਟੁ ਸਮੁੰਦ ਸੀ ਖਾਈ॥ ਤਿਹ ਰਾਵਨ ਘਰ ਖਬਰਿ ਨ ਪਾਈ॥* (ਪੰਨਾ ੪੮੧)

– *ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ॥*
*ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥* (ਪੰਨਾ ੫੨੨)

– *ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ॥*
*ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ॥* (ਪੰਨਾ ੭੬੬)

– *ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥*
*ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥* (ਪੰਨਾ ੭੯੩)

(ਚਲਦਾ....)

# ਗੁਰਬਾਣੀ ਦੇ ਸਹੀ ਅਰਥ ਸਮਝਣ ਲਈ ਜ਼ਰੂਰੀ ਹੈ ਆਮ ਗਿਆਨ ਵੀ

*-ਸ. ਕਰਮ ਸਿੰਘ**

ਪਿਛਲੇ ਮਹੀਨੇ ਮੈਂ ਭਰਾਵਾਂ ਵਰਗੇ ਆਪਣੇ ਇਕ ਗੁਰਸਿੱਖ ਦੋਸਤ ਨੂੰ ਮਿਲਣ ਗਿਆ। ਮੇਰੇ ਪਹੁੰਚਣ ਸਮੇਂ ਉਹ ਮੇਜ਼ ਉੱਪਰ ਕੁਝ ਕਿਤਾਬਾਂ ਖੋਲ੍ਹੀ ਬੈਠਾ ਸੀ। ਫਤਹ ਬੁਲਾ ਕੇ ਮੈਂ ਉਸ ਦੇ ਕੋਲ ਬੈਠ ਗਿਆ ਅਤੇ ਪੁੱਛਿਆ, "ਭਾਈ ਸਾਹਿਬ, ਇਨ੍ਹਾਂ ਕਿਤਾਬਾਂ ਵਿੱਚੋਂ ਕੀ ਖੋਜ ਰਹੇ ਹੋ?" ਉੱਤਰ ਵਿਚ ਉਸ ਨੇ ਕਿਹਾ, "ਕੁਝ ਸਮਾਂ ਪਹਿਲਾਂ ਸਾਡੇ ਗੁਆਂਢ ਵਿਚ ਇਕ ਸ਼ਰਧਾਂਜਲੀ ਸਮਾਰੋਹ ਚੱਲ ਰਿਹਾ ਸੀ। ਇਕ ਬੁਲਾਰਾ ਸੰਗਤ ਨੂੰ ਸੰਬੋਧਨ ਕਰ ਕੇ ਕਹਿ ਰਿਹਾ ਸੀ ਕਿ ਨੇਕ ਕੰਮਾਂ ਲਈ ਆਪਣੀ ਦਸਾਂ ਨਹੁੰਆਂ ਦੀ ਕਮਾਈ ਵਿੱਚੋਂ ਦਸਵੰਧ ਕੱਢਣ ਵਾਂਗ ਸਾਨੂੰ ਰੋਜ਼ਾਨਾ ਸਮੇਂ ਦਾ ਦਸਵਾਂ ਹਿੱਸਾ ਸਿਮਰਨ ਲਈ ਵੀ ਕੱਢਣਾ ਚਾਹੀਦਾ ਹੈ। ਮੈਂ ਇਹ ਸਮਝਣ ਦੀ ਕੋਸ਼ਿਸ਼ ਕਰ ਰਿਹਾ ਹਾਂ ਕਿ ਸਿਮਰਨ ਕਰਨ ਸਬੰਧੀ ਸਾਨੂੰ ਗੁਰਬਾਣੀ ਕੀ ਸੇਧ ਬਖ਼ਸ਼ਦੀ ਹੈ।"

ਥੋੜ੍ਹੀ ਦੇਰ ਬਾਅਦ ਉਸ ਨੇ ਮੈਨੂੰ ਦੱਸਿਆ ਕਿ ਵਿਚਾਰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਨਿਮਨ ਪੰਕਤੀਆਂ ਲਈਆਂ ਗਈਆਂ ਹਨ:

- *ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ॥* (ਪੰਨਾ ੩੫੭)
- *ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥* (ਪੰਨਾ ੧੪੬)
- *ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ॥* (ਪੰਨਾ ੬੦੧)
- *ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ॥* (ਪੰਨਾ ੫੭੩)
- *ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥*
  *ਆਠ ਪਹਰ ਹਰਿ ਸਿਮਰਹੁ ਪ੍ਰਾਣੀ॥* (ਪੰਨਾ ੧੩੪੦)
- *ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥*
  *ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥* (ਪੰਨਾ ੫੩੬)

ਗਹੁ ਨਾਲ ਪੜ੍ਹਨ 'ਤੇ ਪਤਾ ਲੱਗਦਾ ਹੈ ਕਿ ਉਕਤ ਪੰਕਤੀਆਂ ਵਿਚ ਗੁਰੂ ਸਾਹਿਬਾਨ ਦੁਆਰਾ ਨਿਮਖ, ਵਿਸਾ, ਚਸਾ, ਪਲ, ਘੜੀ ਅਤੇ ਪਹਿਰ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਸਾਹਿਬਾਨ ਦੀ ਬਾਣੀ ਪੜ੍ਹਨ 'ਤੇ ਪਤਾ ਲੱਗਦਾ ਹੈ ਕਿ ਉਨ੍ਹਾਂ ਦੁਆਰਾ ਵੀ ਇਨ੍ਹਾਂ ਸ਼ਬਦਾਂ ਦੀ ਵਰਤੋਂ ਅਨੇਕ ਵਾਰ

*ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)-੧੪੪੩੦੫ ਮੋ: ੯੮੧੫੬-੭੬੪੫੩

ਕੀਤੀ ਗਈ ਹੈ। ਗੁਰਬਾਣੀ ਵਿਚ ਆਏ ਉਪਰੋਕਤ ਸ਼ਬਦਾਂ ਰਾਹੀਂ ਮਿਲਦੇ ਅਧਿਆਤਮਿਕ ਉਪਦੇਸ਼ ਸਮਝਣ ਲਈ ਇਨ੍ਹਾਂ ਸ਼ਬਦਾਂ ਦੇ ਅੱਖਰੀ ਅਰਥ ਜਾਣਨ ਲਈ ਇਕੱਤਰ ਕੀਤੀ ਗਈ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ:

ਪੁਰਾਣੇ ਸਮੇਂ ਵਿਚ ਹਿੰਦੁਸਤਾਨ ਅੰਦਰ ਸਮਾਂ ਮਾਪਣ ਲਈ ਧੁੱਪ ਘੜੀ ਅਤੇ ਜਲ ਘੜੀ ਆਦਿ ਦੀ ਵਰਤੋਂ ਕੀਤੀ ਜਾਂਦੀ ਸੀ ਅਤੇ ਸਮੇਂ ਦਾ ਅੰਦਾਜ਼ਾ ਲਾਉਣ ਲਈ ਨਿਮਖ, ਵਿਸਾ, ਚਸਾ, ਪਲ, ਘੜੀਆਂ ਅਤੇ ਪਹਿਰ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਸੀ। ਦਿਨ ਰਾਤ ਦੇ ਚੌਵੀ ਘੰਟਿਆਂ ਵਿਚ ੬੪ ਘੜੀਆਂ ਮੰਨੀਆਂ ਜਾਂਦੀਆਂ ਸਨ। ਇਸ ਲਈ ੨½ ਮਿੰਟ ਦਾ ਸਮਾਂ ਇੱਕ ਘੜੀ ਕਹਾਉਂਦਾ ਸੀ। ਉਕਤ ਸ਼ਬਦਾਂ ਬਾਰੇ ਸੰਖੇਪ ਜਿਹੀ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ:

**ਨਿਮਖ :** ਇਕ ਲਘੂ ਅੱਖਰ ਦੇ ਬੋਲਣ ਵਿਚ ਜੋ ਸਮਾਂ ਲੱਗਦਾ ਹੈ, ਉਸ ਨੂੰ ਨਿਮਖ (ਅੱਖ ਝਮਕਣ ਵਿਚ ਲੱਗਦਾ ਸਮਾਂ) ਕਿਹਾ ਜਾਂਦਾ ਸੀ।

**ਵਿਸਾ :** ੧੫ ਨਿਮਖ ਨੂੰ ਇਕ ਵਿਸਾ ਕਿਹਾ ਜਾਂਦਾ ਸੀ।

**ਚਸਾ :** ੧੫ ਵਿਸੇ ਦਾ ਸਮਾਂ ਇਕ ਚਸਾ ਕਹਾਉਂਦਾ ਸੀ।

**ਪਲ :** ੩ ਚਸੇ ਨੂੰ ਇਕ ਪਲ ਕਿਹਾ ਜਾਂਦਾ ਸੀ।

**ਘੜੀ :** ੬੦ ਪਲ ਦਾ ਸਮਾਂ ਇਕ ਘੜੀ ਕਹਾਉਂਦਾ ਸੀ।

**ਪਹਿਰ :** ੮ ਘੜੀਆਂ ਦੇ ਸਮੇਂ ਨੂੰ ਇਕ ਪਹਿਰ ਕਿਹਾ ਜਾਂਦਾ ਸੀ।

**ਦਿਨ ਰਾਤ :** ੮ ਪਹਿਰਾਂ ਦੇ ਸਮੇਂ ਨੂੰ ਦਿਨ ਰਾਤ ਕਿਹਾ ਜਾਂਦਾ ਸੀ।

ਵਰਤਮਾਨ ਸਮੇਂ ਪ੍ਰਯੋਗ ਵਿਚ ਲਈ ਜਾਂਦੀ ਘੜੀ (Watch) ਦੀ ਖੋਜ ਸਭ ਤੋਂ ਪਹਿਲਾਂ ਵਿਦੇਸ਼ੀ ਖੋਜਕਾਰਾਂ ਦੁਆਰਾ ੧੪ਵੀਂ ਸਦੀ ਦੇ ਅੰਤਮ ਦਹਾਕਿਆਂ ਵਿਚ ਕੀਤੀ ਗਈ ਅਤੇ ਸਮਾਂ ਮਾਪਣ ਲਈ ਸਕਿੰਟ, ਮਿੰਟ ਅਤੇ ਘੰਟੇ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਸਮੇਂ ਦਿਨ ਰਾਤ ਦੇ ਚੌਵੀ ਘੰਟਿਆਂ ਵਿਚ ੬੦ ਘੜੀਆਂ ਮੰਨੀਆਂ ਜਾਂਦੀਆਂ ਹਨ ਇਸ ਲਈ ੨੪ ਮਿੰਟ ਦੇ ਸਮੇਂ ਨੂੰ ਇਕ ਘੜੀ ਕਿਹਾ ਜਾਂਦਾ ਹੈ। 'ਮਹਾਨ ਕੋਸ਼' ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ (ਸਫ਼ਾ ੩੨੪, ੪੪੨ ਅਤੇ ੪੪੮)

ਉੱਪਰ ਲਿਖੀ ਜਾਣਕਾਰੀ ਅੱਗੇ ਬਣਾਏ ਚਾਰਟ ਰਾਹੀਂ ਇੱਕੋ ਨਜ਼ਰ ਨਾਲ ਵੀ ਦੇਖੀ/ਸਮਝੀ ਜਾ ਸਕਦੀ ਹੈ।

| ਪੁਰਾਣੇ ਸਮੇਂ | | ਵਰਤਮਾਨ ਪ੍ਰਣਾਲੀ ਅਨੁਸਾਰ ਕਾਲਮ ੧ ਵਿਚ ਲਿਖੇ ਸ਼ਬਦਾਂ ਦਾ ਮੁੱਲ (Value) |
|---|---|---|
| ੧ | ੨ | ੩ |
| ਨਿਮਖ | ਅੱਖ ਝਮਕਣ ਵਿਚ ਲੱਗਦਾ ਸਮਾਂ | --- |
| ਵਿਸਾ | ੧੫ ਨਿਮਖ | ੧/੨ ਸਕਿੰਟ |

| ਚਸਾ | ੧੫ ਵਿਸਾ | ੭½ ਸਕਿੰਟ |
|---|---|---|
| ਪਲ | ੩ ਚਸਾ | ੨੨½ ਸਕਿੰਟ |
| ਘੜੀ | ੬੦ ਪਲ | ੨੨½ ਮਿੰਟ |
| ਪਹਿਰ | ੮ ਘੜੀ | ੩ ਘੰਟੇ |
| ਦਿਨ ਰਾਤ | ੮ਪਹਿਰ (੬੪ ਘੜੀਆਂ) | ੨੪ ਘੰਟੇ |

ਪੁਰਾਣੇ ਅਤੇ ਵਰਤਮਾਨ ਸਮੇਂ ਦੀਆਂ ਸਮਾਂ ਮਾਪਣ ਦੀਆਂ ਪ੍ਰਣਾਲੀਆਂ ਬਾਰੇ ਉਕਤ ਜਾਣਕਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਅਜਿਹੀਆਂ ਪੰਕਤੀਆਂ ਦੇ ਭਾਵ ਅਰਥ ਸਮਝਣ ਵਿਚ ਸਹਾਈ ਹੋ ਸਕਦੀ ਹੈ। ਜਿਨ੍ਹਾਂ ਵਿਚ ਉਪਰੋਕਤ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਭਗਤ ਕਬੀਰ ਜੀ ਦੁਆਰਾ ਉਚਾਰੀ ਅਜਿਹੀ ਇਕ ਪੰਕਤੀ ਇੰਞ ਹੈ:

*ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥* (ਪੰਨਾ ੧੩੭੭)

ਹਿੰਦੀ ਸ਼ਬਦਕੋਸ਼ ਅਨੁਸਾਰ 'ਜਾਮ' ਸ਼ਬਦ ਦੇ ਅਰਥ ਹਨ, ਪਹਿਰ (a period of three hours) ਉਕਤ ਜਾਣਕਾਰੀ ਅਨੁਸਾਰ ਆਠ ਜਾਮ ਦੇ ਅਰਥ ਹਨ,

੮x੩=੨੪ ਘੰਟੇ (ਦਿਨ ਰਾਤ) ਭਾਵ ਹਰ ਸਮੇਂ।

ਚਉਸਠਿ ਘਰੀ ਦੇ ਅਰਥ ਹਨ,

੬੪x੨੨½=੧੪੪੦ ਮਿੰਟ (੨੪ ਘੰਟੇ/ਦਿਨ ਰਾਤ) ਭਾਵ ਹਰ ਸਮੇਂ।

ਆਪਣੇ ਅਨਮੋਲ ਬਚਨਾਂ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਸਮਝਾਉਂਦੇ ਹਨ:

*ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ॥*
*ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ॥*
*ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ॥*
*ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥*
*ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ॥*
*ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ॥* (ਪੰਨਾ ੪੬੧)

ਉਕਤ ਵਿਸਥਾਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਧਿਆਨ ਪੂਰਵਕ ਅਧਿਐਨ ਦੁਆਰਾ ਇਹ ਸਿੱਖਿਆ ਮਿਲਦੀ ਹੈ ਕਿ ਗੁਰਬਾਣੀ ਸਾਨੂੰ ਅੱਠੇ ਪਹਿਰ ਸਿਮਰਨ ਕਰਨ ਭਾਵ ਹਰ ਸਮੇਂ ਪ੍ਰਭੂ ਨੂੰ ਯਾਦ ਰੱਖਣ ਦਾ ਉਪਦੇਸ਼ ਕਰਦੀ ਹੈ। ਹਰ ਕੰਮ ਕਰਦੇ ਸਮੇਂ ਜਦ ਪ੍ਰਭੂ ਦੀ ਭੈ-ਭਾਵਨੀ ਵਿਚ ਰਹਾਂਗੇ ਤਾਂ ਕੋਈ ਵੀ ਗਲਤ ਕੰਮ ਕਰਨ ਦੀ ਹਿੰਮਤ ਨਹੀਂ ਕਰਾਂਗੇ। ਸਾਨੂੰ ਦਿਖਾਈ ਦੇਵੇਗਾ, ਸਭ ਮਹਿ ਜੋਤਿ ਜੋਤਿ ਹੈ ਸੋਇ' ਇਸ ਲਈ ਹਰ ਛੋਟੇ-ਵੱਡੇ ਨਾਲ ਸਾਡਾ ਵਿਹਾਰ ਪਿਆਰ, ਸਤਿਕਾਰ ਅਤੇ ਸਭਿਅਤਾ ਪੂਰਵਕ ਹੋਵੇਗਾ। ਕਿਉਂ ਕਿ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥* (ਪੰਨਾ ੧੩੮੪)

ਗੁਰਬਾਣੀ ਵਿਚਾਰ ਕੇ ਪੜਨ ਨਾਲ ਪਤਾ ਲੱਗਦਾ ਹੈ ਕਿ ਗੁਰੂ ਸਹਿਬਾਨ ਅਤੇ ਭਗਤ ਸਾਹਿਬਾਨ ਦੇ ਸਮੇਂ ਤੋਲ ਅਤੇ ਮਿਣਤੀ ਲਈ ਹੇਠ ਲਿਖੇ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਸੀ। ਭਾਰਤ ਸਰਕਾਰ ਵੱਲੋਂ ਅੰਤਰ-ਰਾਸ਼ਟਰੀ ਇਕਾਈਆਂ ਦੀ ਪ੍ਰਣਾਲੀ Metric System, M.K.S. ਲਾਗੂ ਕਰਨ ਨਾਲ ਇਸ ਦੇਸ਼ ਵਿੱਚੋਂ F.P.S. ਪ੍ਰਣਾਲੀ ਦਾ ਚਲਣ ਹੁਣ ਬੰਦ ਹੋ ਗਿਆ ਹੈ। ਤੋਲ ਅਤੇ ਮਿਣਤੀ ਦੀ ਪੁਰਾਣੀ ਪ੍ਰਣਾਲੀ ਇਸ ਪ੍ਰਕਾਰ ਸੀ:

**ਤੋਲ** : ਚਾਵਲ, ਰੱਤੀ, ਮਾਸ਼ਾ, ਤੋਲਾ, ਛਟਾਂਕ, ਪਾਉ, ਸੇਰ ਅਤੇ ਮਣ।
**ਮਿਣਤੀ**: ਉਂਗਲ, ਗਿਰਹ, ਗਿੱਠ, ਹੱਥ, ਗਜ਼ ਅਤੇ ਕਰਮ।

ਉਕਤ ਸ਼ਬਦਾਂ ਦਾ ਮੁੱਲ (Value) ਨਿਮਨ ਪ੍ਰਕਾਰ ਸੀ:

| ਤੋਲ | | | ਗਿਣਤੀ | | |
|---|---|---|---|---|---|
| ੮ ਚਾਵਲ | = | ਰੱਤੀ | ੩ ਉਂਗਲ | = | ਗਿਰਹ |
| ੮ ਰੱਤੀ | = | ਮਾਸਾ | ੪ ਗਿਰਹ | = | ਗਿੱਠ |
| ੧੨ ਮਾਸੇ | = | ਤੋਲਾ | ੨ ਗਿੱਠ | = | ਹੱਥ |
| ੫ ਤੋਲੇ | = | ਛਟਾਂਕ | ੨ ਹੱਥ | = | ਗਜ਼ (੩੬ ਇੰਚ) |
| ੪ ਛਟਾਂਕ | = | ਪਾਉ | ੩ ਹੱਥ | = | ਕਰਮ |
| ੧੬ ਛਟਾਂਕ (੪ ਪਾਉ) | = | ਸੇਰ | | | |
| ੪੦ ਸੇਰ | = | ਮਣ | | | |

'ਮਹਾਨ ਕੋਸ਼' ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ (ਸਫ਼ਾ ੩੦੩, ੬੦੩ ਅਤੇ ੯੭੦)

ਉਪਰੋਕਤ ਜਾਣਕਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਕਈ ਪੰਕਤੀਆਂ ਦੇ ਭਾਵ ਅਰਥ ਸਮਝਣ ਵਿਚ ਸਹਾਈ ਹੋ ਸਕਦੀ ਹੈ ਜਿਨ੍ਹਾਂ ਵਿੱਚੋਂ ਕੁਝ ਨਿਮਨ ਪ੍ਰਕਾਰ ਹਨ:

– *ਦੁਇ ਸੇਰ ਮਾਂਗਉ ਚੂਨਾ॥ ਪਾਉ ਘੀਉ ਸੰਗਿ ਲੂਨਾ॥*
*ਅਧ ਸੇਰੁ ਮਾਂਗਉ ਦਾਲੇ॥ ਮੋ ਕਉ ਦੋਨਉ ਵਖਤ ਜਿਵਾਲੇ॥* (ਪੰਨਾ ੬੫੬)

– *ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ॥*
*ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ॥* (ਪੰਨਾ ੧੩੭੬)

ਉਕਤ ਵਿਸਥਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਗੁਰਬਾਣੀ ਦੇ ਸਹੀ ਅਰਥ ਸਮਝਣ ਲਈ ਆਮ ਗਿਆਨ ਵੀ ਜ਼ਰੂਰੀ ਹੈ।

# ਘਰੋਂ ਦੂਰ – ਘਰ

*–ਸ. ਜਗਮੋਹਨ ਸਿੰਘ**

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪੰਜਾਬੀ ਬੋਲੀ ਦੇ ਵਾਧੇ ਲਈ ਪੰਜਾਬੀ ਕਾਨਫਰੰਸ ਕਰਨੀ ਬਹੁਤ ਹੀ ਨੇਕ ਅਤੇ ਪਵਿੱਤਰ ਉਪਰਾਲਾ ਹੈ। ਕਲਕੱਤੇ ਵਿੱਚ ਕਾਨਫਰੰਸ ਕਰਨ ਦਾ ਮਤਲਬ ਸਾਡੇ ਪੂਰਬੀਏ ਅਤੇ ਕਲਕੱਤੇ ਵਾਲੇ ਪੰਜਾਬੀਆਂ ਲਈ ਮਨੋਂ "ਪੰਜਾਬ ਦੇ ਪੰਜੇ ਦਰਿਆ ਆਪਣਾ ਰੁਖ਼ ਬਦਲ ਕੇ ਪੂਰਬ ਵਾਲੇ ਪਾਸੇ ਨੂੰ ਵਹਿ ਤੁਰੇ ਹਨ।" ਪੰਜਾਬੀਆਂ ਨੇ ਜਦ ਕਦੇ ਵੀ ਪਲਾਇਣ ਕੀਤਾ ਤਾਂ ਆਪਣੇ ਸਭਿਆਚਾਰ ਅਤੇ ਬੋਲੀ ਨੂੰ ਵੀ ਨਾਲ ਲੈ ਕੇ ਗਏ।

ਪੂਰਬੀ ਭਾਰਤ ਅਤੇ ਕਲਕੱਤੇ ਵਿਚ ਪੰਜਾਬੀ ਬੜੇ ਲੰਮੇ ਸਮੇਂ ਤੋਂ ਆਉਣ ਲੱਗ ਪਏ ਸਨ। ਮੁੱਢਲੇ ਤੌਰ 'ਤੇ ਪੰਜਾਬੀ ਇੱਥੇ ਵਪਾਰ ਕਰਨ ਦੇ ਮਕਸਦ ਨਾਲ ਆਇਆ ਕਰਦੇ ਸੀ। ਪੰਜਾਬੀ ਦਾ ਅਖਾਣ ਹੈ "ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ" – ਪੰਜਾਬ ਸਦੀਆਂ ਤੋਂ ਜ਼ਮੀਨੀ ਰਸਤੇ ਰਾਹੀਂ ਭਾਰਤ 'ਤੇ ਕਬਜ਼ਾ ਕਰਨ ਵਾਲੇ ਧਾੜਵੀਆਂ ਲਈ ਇਕ ਵੱਡੀ ਵੰਗਾਰ ਬਣਦਾ ਰਿਹਾ ਹੈ। ਇਸੇ ਵਜ੍ਹਾ ਕਰਕੇ ਧਾੜਵੀਆਂ ਨੂੰ ਪੰਜਾਬ ਉੱਪਰ ਜ਼ੋਰਦਾਰ ਹਮਲਾ ਕਰਨਾ ਪੈਂਦਾ ਸੀ ਅਤੇ ਭਾਰਤ 'ਤੇ ਰਾਜ ਕਰਨ ਦੀ ਕੋਸ਼ਿਸ਼ ਹੁੰਦੀ ਸੀ। ਇਨ੍ਹਾਂ ਹਮਲਿਆਂ ਦਾ ਸਾਹਮਣਾ ਕਰਨ ਲਈ ਪੰਜਾਬੀ ਵੀ ਹਰ ਵਕਤ ਤਿਆਰ-ਬਰ-ਤਿਆਰ ਰਹਿੰਦੇ ਸਨ। ਉਨ੍ਹਾਂ ਵਿਚ ਸਰੀਰਿਕ ਅਤੇ ਮਾਨਸਿਕ ਤੌਰ 'ਤੇ ਜੁਝਾਰੂਪੁਣਾ ਵਿਕਸਿਤ ਹੋਇਆ। ਇਸ ਦੇ ਨਾਲ ਜੀਵਨ ਨੂੰ ਜੋਖਮ ਵਿਚ ਪਾ ਕੇ ਅੰਦਰੋਂ ਤਰੱਕੀ ਦੀ ਲਾਲਸਾ ਵੀ ਜਾਗੀ। ਇਨ੍ਹਾਂ ਕਾਰਨਾਂ ਕਰਕੇ ਇਹ ਕਾਬਲ, ਕੰਧਾਰ, ਇਰਾਨ, ਇਰਾਕ, ਅਰਬ, ਤੁਰਕ ਅਤੇ ਹੋਰ ਥਾਵਾਂ 'ਤੇ ਵਣਜ ਕਰਨ ਲਈ ਪੱਛਮ ਵਾਲੇ ਪਾਸੇ ਨੂੰ ਜਾਂਦੇ। ਠੀਕ ਉਸ ਤਰ੍ਹਾਂ ਪੂਰਬ ਵੱਲ ਯੂ.ਪੀ., ਬਿਹਾਰ ਹੁੰਦੇ ਹੋਏ ਬੰਗਾਲ ਦੀ ਬੰਦਰਗਾਹ ਤੋਂ ਸਮੁੰਦਰ ਰਾਹੀਂ ਵੀ ਵਪਾਰ ਕਰਦੇ। ਸਮੁੰਦਰ ਰਾਹੀਂ ਪੰਜਾਬੀ ਵਪਾਰੀ ਆਪਣਾ ਸਮਾਨ ਦੂਰ-ਦੁਰਾਡੀਆਂ ਥਾਂਵਾਂ ਤਕ ਪਹੁੰਚਾਉਂਦੇ ਅਤੇ ਉਨ੍ਹਾਂ ਥਾਂਵਾਂ ਤੋਂ ਸਮਾਨ ਪੰਜਾਬ ਨੂੰ ਲੈ ਜਾਂਦੇ।

ਪੰਜਾਬ ਵਿਚ ਪੁਰਾਣੇ ਸਮੇਂ ਤੋਂ ਹੀ ਪੰਜਾਬੀ ਖੱਤਰੀ ਆਮ ਪੰਜਾਬੀਆਂ ਤੋਂ ਵੱਧ ਪੜ੍ਹੇ ਲਿਖੇ ਅਤੇ ਵਪਾਰ ਵਿਚ ਕੁਸ਼ਲ ਮੰਨੇ ਜਾਂਦੇ ਸਨ। ਪੰਜਾਬੋਂ ਬਾਹਰ ਵਪਾਰ ਕਰਨ ਵਿਚ ਇਹ ਮੋਢੀ ਸਨ। ਇਸੇ ਲਈ ਪੂਰਬ ਵਿਚ ਵੀ ਇਨ੍ਹਾਂ ਦੀ ਆਮਦ ਕਾਫੀ ਪੁਰਾਣੀ ਹੈ। ਮੰਨਿਆ ਜਾਂਦਾ ਹੈ ਕਿ ਕਲਕੱਤੇ ਕੋਲ ਇਕ ਬੰਦਰਗਾਹ ਸ਼ਹਿਰ ਸੀ। ਇਸ ਨੂੰ ਅੱਜ ਕਲਕੱਤੇ ਨੇੜੇ ਚੰਦਰਕੇਤੂਗੜ੍ਹ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ

*Gill Apartment, 13/3, Mall Road, Dumdum, Kolkata-700080. Mob. 098310-59675

ਥਾਂ ਦੀ ਖੁਦਾਈ ਨਾਲ ਭੂ-ਵਿਗਿਆਨੀਆਂ ਅਤੇ ਇਤਿਹਾਸਕਾਰਾਂ ਦੀ ਰਾਏ ਬਣੀ ਹੈ ਕਿ ਇੱਥੇ ਵੀ ਕਦੇ ਪੁਰਾਤਨ ਬੰਦਰਗਾਹ ਸੀ। ਉਸ ਵਕਤ ਇਸ ਖਿੱਤੇ ਨੂੰ ਗੰਗਾਰਿਦਯੀ, ਗੰਗਾਰਿਤਈ, ਗੰਗਾਰਿਦਮ, ਬੰਗਾ, ਬੰਗਾਲਾ ਸੱਦ ਦੇ ਅਤੇ ਬੰਗਾਲ ਆਖਣ ਲੱਗ ਪਏ ਹਨ। ਇਸ ਧਰਤੀ ਦਾ ਸੰਸਕ੍ਰਿਤ ਦੇ ਮਹਾਨ ਵਿਦਵਾਨ ਪਾਣਿਨੀ ਨੇ ਆਪਣੀ ਲਿਖਤ ਅਸ਼ਟਾਧਿਆਇ ਵਿਚ ਜ਼ਿਕਰ ਕੀਤਾ ਹੈ। ਪੁਰਾਣ, ਮਹਾਂਭਾਰਤ, ਰਮਾਇਣ ਵਿਚ ਵੀ ਇਸ ਦਾ ਉਲੇਖ ਹੈ। ਮਗਰੋਂ ਕਾਲੀਦਾਸ, ਬ੍ਰਹਮੀਹੀਰਾ, ਅਬੁਲ ਫ਼ਜ਼ਲ ਵਰਗੇ ਮਹਾਨ ਲਿਖਾਰੀਆਂ ਨੇ ਵੀ ਇਸ ਧਰਤੀ ਦੇ ਬਾਰੇ ਲਿਖਿਆ। ਸ੍ਰੀ ਦਸਮ ਗ੍ਰੰਥ ਵਿਚ ਵੀ ਇੱਥੋਂ ਦੇ ਲੋਕਾਂ ਨੂੰ "ਬੰਗ ਕੇ ਬੰਗਾਲੀ" ਆਖਿਆ ਗਿਆ ਹੈ।

ਅੱਜ ਤੋਂ ਤਕਰੀਬਨ ਪੰਜ ਸੌ ਸਾਲ ਤੋਂ ਵੀ ਵੱਧ ਸਮਾਂ ਪਹਿਲਾਂ ਦੁਨੀਆਂ ਦੇ ਵਿਚ ਇਨਸਾਨੀਅਤ, ਮਨੁੱਖੀ ਬਰਾਬਰੀ ਤੇ ਹੱਕ-ਸੱਚ ਦਾ ਸੁਨੇਹਾ ਲੈ ਕੇ ਪੰਜਾਬ ਤੋਂ ਮਹਾਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਾਰੇ ਇਲਾਕੇ ਵਿਚ ਪ੍ਰਚਾਰ ਫੇਰੀ ਕੀਤੀ। ਭਾਈ ਗੁਰਦਾਸ ਜੀ ਨੇ ਲਿਖਿਆ ਹੈ 'ਉਦਾਸੀ ਕੀ ਰੀਤ ਚਲਾਈ' ਉਸ ਰੀਤ ਨੂੰ ਅੱਗੇ ਤੋਰਦਿਆਂ ਉਨ੍ਹਾਂ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਕਾਫੀ ਉਦਾਸੀ ਡੇਰੇ ਸਥਾਪਿਤ ਕੀਤੇ। ਮਗਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਹ 'ਤੇ ਚਲਦੇ ਹੋਏ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਇਸ ਇਲਾਕੇ ਵਿਚ ਕਾਫੀ ਸਮਾਂ ਰਹੇ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਵੀ ਇਸੇ ਇਲਾਕੇ ਦੀ ਰਾਜਧਾਨੀ ਪਟਨਾ ਵਿਖੇ ਹੋਇਆ।

ਪੁਰਾਣਿਆਂ ਸਮਿਆਂ ਤੋਂ ਪੰਜਾਬੀ ਖੱਤਰੀ ਇਧਰ ਆਉਂਦੇ ਰਹੇ ਅਤੇ ਕਈ ਇੱਥੇ ਵਪਾਰਕ ਹਿਤਾਂ ਕਰਕੇ ਪੱਕੇ ਤੌਰ 'ਤੇ ਵੱਸ ਵੀ ਗਏ। ਤਕਰੀਬਨ ਪੰਜ ਸੌ ਸਾਲ ਪਹਿਲਾਂ ਪੰਜਾਬ ਤੋਂ ਮਹਿਤਾਬ (ਮਹਿਤਾ ਖੱਤਰੀ) ਪਰਵਾਰ ਵਪਾਰ ਕਰਨ ਲਈ ਇਧਰ ਆਇਆ। ਇੱਥੇ ਆ ਕੇ ਉਹ ਬਰਦਵਾਨ ਦੇ ਰਾਜੇ ਬਣ ਗਏ। ਅੱਜ ਵੀ ਉਨ੍ਹਾਂ ਦੀ ਵੰਸ਼ ਆਪਣੇ ਆਪ ਨੂੰ ਪੰਜਾਬੀ ਅਖਵਾਉਣ ਵਿਚ ਮਾਣ ਮਹਿਸੂਸ ਕਰਦੀ ਹੈ। ਆਸਨਸੋਲ ਤੋਂ ੩੦ ਕਿਲੋਮੀਟਰ ਦੂਰ ਇਕ ਜਗ੍ਹਾ ਦਾ ਨਾਂ ਉਖਰਾ ਹੈ। ਉੱਥੋਂ ਦਾ ਰਾਜਾ ਵੀ ਪੰਜਾਬੀ ਸੀ। ਉਸ ਦਾ ਨਾਂ ਕੇ.ਬੀ. ਲਾਲ ਹਾਂਡਾ ਸੀ। ਪੂਰਨੀਆ ਸਟੇਟ ਰਾਜੇ ਵੀ ਪੰਜਾਬੀ ਪਿਛੋਕੜ ਵਾਲੇ 'ਲਾਲ' ਪਰਵਾਰ ਦੇ ਸਨ। ਇਹ ਨਾਨਕ ਨਾਮ ਲੇਵਾ ਪਰਵਾਰ ਸੀ ਅਤੇ ਮਹਿਲ ਦੇ ਨਾਲ ਗੁਰਦੁਆਰਾ ਸਾਹਿਬ ਵੀ ਬਣਵਾਇਆ ਸੀ। ਕੂਚ-ਬਿਹਾਰ ਦਾ ਰਾਜ-ਘਰਾਣਾ ਵਰਮਨ ਪਰਵਾਰ ਵੀ ਪੰਜਾਬੀ ਸੀ। ਬੰਗਾਲ ਦੀ ਪਿਛਲੀ ਵਜ਼ਾਰਤ ਵਿਚ ਬਹੁਤ ਲੰਮੇ ਸਮੇਂ ਤਕ ਰਹਿ ਚੁੱਕੇ ਮੰਤਰੀ ਕਿਰਨਮਯ ਨੰਦਾ ਦੇ ਕਹਿਣ ਮੁਤਾਬਕ ਉਨ੍ਹਾਂ ਦੇ ਵੱਡੇ-ਵਡੇਰੇ ਵੀ ਪੰਜਾਬੀ ਸਨ। ਉਹ ਬੰਗਾਲ ਦੇ ਘੁੱਗ ਦਿਹਾਤੀ ਇਲਾਕੇ ਦੇ ਰਹਿਣ ਵਾਲੇ ਹਨ।

ਇਸੇ ਤਰ੍ਹਾਂ ਮੈਂ ਬਿਹਾਰ, ਝਾਰਖੰਡ ਅਤੇ ਬੰਗਾਲ ਵਿਚ ਬਹੁਤ ਪੰਜਾਬੀਆਂ ਨੂੰ ਮਿਲਿਆ। ਇਹ ਸਦੀਆਂ ਤੋਂ ਇੱਥੇ ਰਹਿ ਰਹੇ ਹਨ ਅਤੇ ਸਥਾਨਕ ਲੋਕਾਂ ਨਾਲ ਰਚ-

ਮਿਚ ਕੇ ਇੱਥੋਂ ਦੇ ਹੀ ਬਣ ਗਏ ਹਨ। ਜਿਹੜੇ ਲੋਕ ਸਿੱਖੀ ਨਾਲ ਸੰਬੰਧ ਰੱਖਦੇ ਹੋਏ ਸਦੀਆਂ ਪਹਿਲਾਂ ਇੱਥੇ ਆਏ, ਉਹ ਸਥਾਨਕ ਸਭਿਆਚਾਰ ਦੇ ਪ੍ਰਭਾਵ ਦੇ ਬਾਵਜੂਦ ਪੰਜਾਬੀ ਸਭਿਆਚਾਰ ਅਤੇ ਬੋਲੀ ਨਾਲ ਜੁੜੇ ਰਹੇ। ਇੱਥੋਂ ਦੇ ਮਰਦ ਅੱਜ ਵੀ ਸਿਰ 'ਤੇ ਦਸਤਾਰ ਸਜਾ ਕੇ ਰੱਖਦੇ ਹਨ। ਇਨ੍ਹਾਂ ਨੂੰ ਪੰਜਾਬੀ ਬੋਲੀ ਦਾ ਅੱਖਰੀ ਗਿਆਨ ਵੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਮਝ ਵੀ ਲੈਂਦੇ ਹਨ। ਇਹ ਬਹੁਤ ਵੱਖ-ਵੱਖ ਥਾਵਾਂ 'ਤੇ ਵੱਸੇ ਹਨ। ਬੰਗਾਲ ਦੇ ਵੀਰਭੂਮ ਜ਼ਿਲ੍ਹੇ ਵਿਚ ਮੁਰਾਰਾਈ, ਮੁਰਸ਼ੀਦਾਬਾਦ ਜ਼ਿਲ੍ਹੇ ਵਿਚ ਜ਼ੀਆਗੰਜ, ਮੇਦਨੀਪੁਰ ਜ਼ਿਲ੍ਹੇ ਵਿਚ ਕੋਨਟਾਣੀ ਅਤੇ ਤਾਮਲੁਕ, ਬਿਹਾਰ ਕਟਿਹਾਰ ਸ਼ਹਿਰ ਅਤੇ ਲਾਗਲੇ ਪਿੰਡ ਮਹੇਸਵਾ ਅਤੇ ਸਾਦਲਪੁਰ, ਪੂਰਨੀਆ, ਮੁਜ਼ਫ਼ਰਪੁਰ, ਭਾਗਲਪੁਰ, ਮੂੰਗੇਰ, ਲੱਖੀ ਸਰਾਈ, ਹਜ਼ਾਰੀਬਾਗ, ਬਲੀਆ ਅਤੇ ਹੋਰ ਬਹੁਤ ਥਾਂਵਾਂ 'ਤੇ ਵੱਸਦੇ ਹਨ। ਕਟਿਹਾਰ ਜ਼ਿਲ੍ਹੇ ਵਿਚ ਬਰਾਰੀਹਾਟ ਥਾਣੇ ਤਹਿਤ ਪੰਜ ਪਿੰਡ ਲਕਸਮੀਪੁਰ, ਉਛਲਾ, ਭੰਡਾਰਤਲ, ਗੁਰੂ ਬਜਾਰ, ਹੁਸੈਨਾ ਹਨ। ਮੈਂ ਉਨ੍ਹਾਂ ਦੀ ਜ਼ਮੀਨ ਦੀਆਂ ਜਮਾਬੰਦੀਆਂ ਵੀ ਦੇਖੀਆਂ ਹਨ, ਇਨ੍ਹਾਂ ਵਿਚ ਉਨ੍ਹਾਂ ਦੇ ਜਾਤ ਵਾਲੇ ਖਾਨੇ 'ਚ 'ਸੋਢ ਵੰਸ ਖਾਲਸਾ' ਲਿਖਿਆ ਮਿਲਦਾ ਹੈ। ਇਨ੍ਹਾਂ ਲੋਕਾਂ ਨੇ ਅੱਜ ਵੀ ਪੰਜਾਬੀ ਵਾਲੀ ਪਛਾਣ ਨੂੰ ਬਰਕਰਾਰ ਰੱਖਿਆ ਹੋਇਆ ਹੈ। ਕਈ ਵਾਰ ਇਨ੍ਹਾਂ ਲੋਕਾਂ ਚੋਂ ਹੀ ਕਈ ਬਲਾਕ ਸੰਮਤੀ, ਜ਼ਿਲ੍ਹਾ ਪ੍ਰੀਸ਼ਦ ਦੇ ਮੁਖੀ ਜਾਂ ਐੱਮ.ਐੱਲ.ਸੀ. ਤਕ ਵੀ ਬਣ ਜਾਂਦੇ ਹਨ। ਇਨ੍ਹਾਂ ਦਾ ਪੰਜਾਬੀ ਭਾਸ਼ਾ ਅਤੇ ਸਭਿਆਚਾਰ ਨਾਲ ਜੁੜੇ ਰਹਿਣ ਦਾ ਇੱਕੋ-ਇੱਕ ਕਾਰਨ ਉਨ੍ਹਾਂ ਦੇ ਸਤਿਕਾਰਤ ਗੁਰੂਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਗੁਰਮੁਖੀ ਲਿੱਪੀ ਵਿਚ ਹੋਣਾ ਹੀ ਹੈ।

ਕਲਕੱਤੇ ਸ਼ਹਿਰ ਦੇ ਮੁੱਢ ਬੰਨ੍ਹਣ ਵੇਲੇ ਬਹੁਤ ਕੌਮਾਂ, ਦੇਸ਼ਾਂ ਦੇ ਲੋਕ ਆ ਕੇ ਵੱਸਣ ਲੱਗ ਪਏ। ਉਨ੍ਹਾਂ ਵਿਚ ਅੰਗਰੇਜ਼, ਪੁਰਤਗਾਲੀ, ਆਰਮਿਨਿਆਈ, ਯਹੂਦੀ, ਪਾਰਸੀ, ਡੱਚ ਅਤੇ ਭਾਰਤ ਦੇ ਹਰ ਨੁੱਕਰ ਤੋਂ ਬਹੁ-ਭਾਸ਼ੀ ਲੋਕ ਵੀ ਆ ਕੇ ਵੱਸੇ। ਉਸ ਸਮੇਂ ਹਜ਼ੂਰੀ ਮੱਲ ਅਤੇ ਅੰਮੀਚੰਦ ਦੋਨਾਂ ਪੰਜਾਬੀਆਂ ਦਾ ਕਲਕੱਤੇ ਵਿਚ ਬੜਾ ਨਾਂ ਸੀ। ਇਹ ਦੋਵੇਂ ਬਹੁਤ ਧਨਾਢ ਅਤੇ ਨਾਨਕ ਨਾਮ ਲੇਵਾ ਸਨ। ਉਨ੍ਹਾਂ ਦੇ ਨਾਲ ਬੰਗਲਾ ਵਿਚ ਇੱਕ ਕਹਾਵਤ ਪ੍ਰਚਲਿਤ ਹੋਈ –

*"ਅੰਮੀਰ ਚਾਂਦੇਰ ਦਾੜੀ ਹਜ਼ੂਰੀ ਮਲੇਰ ਕਰੀ।"*

*(ਅੰਮੀਚੰਦ ਦੀ ਦਾੜ੍ਹੀ, ਹਜ਼ੂਰੀਮੱਲ ਦਾ ਧਨ)*

ਅੰਮੀਚੰਦ ਦੀ ਬਹੁਤ ਲੰਬੀ ਦਾੜ੍ਹੀ ਸੀ। ਉਹ ਉਸ ਜ਼ਮਾਨੇ ਦਾ ਕਲਕੱਤੇ ਦਾ ਰਥਚਾਇਲਡ (ਅਮਰੀਕਾ ਦਾ ਯਹੂਦੀ ਧਨ ਕੁਬੇਰ) ਵਜੋਂ ਵੀ ਜਾਣਿਆ ਜਾਂਦਾ ਸੀ। ਉਸ ਦਾ ਹਾਲਸੀ ਬਗਾਨ (ਬੈਠਕ ਖਾਨਾ ਬਜਾਰ ਲਾਗੇ) ਬਹੁਤ ਵੱਡਾ ਬਗੀਚਾ ਸੀ, ਜਿਸ ਨੂੰ ੧੭੫੭ ਈ: ਵਿਚ ਨਵਾਬ ਸਿਰਾਜ਼ੁਦਉੱਲਾ ਨੇ ਫੌਜੀ ਕਿਲ੍ਹੇ ਵਿਚ ਬਦਲ ਦਿੱਤਾ। ਉਹ ਈਸਟ ਇੰਡੀਆ ਕੰਪਨੀ ਦੇ ਲੱਗਭਗ ਚਾਲ੍ਹੀ ਸਾਲ ਮੁੱਖ ਠੇਕੇਦਾਰ ਰਹੇ ਅਤੇ ਕਰੋੜਾਂ ਰੁਪਏ ਤੋਂ ਵੱਧ ਇਕੱਠੇ ਕਰ ਲਏ। ਉਸ ਵਕਤ ਕਲਕੱਤੇ ਵਿਚ ਬਹੁਤੇ

ਆਲੀਸ਼ਾਨ ਮਕਾਨ ਉਸ ਦੇ ਹੀ ਸਨ।

ਰਾਜਾ ਹਜ਼ੂਰੀ ਮੱਲ ਦੇ ਵੀ ਬਹੁਤ ਸਾਰੇ ਮਕਾਨ ਸਨ ਅਤੇ ਬਹੁਤ ਵੱਡਾ ਧਨਾਢ ਸੀ। ਸਿੱਖ ਧਰਮ ਵਿਚ ਉਸ ਦੀ ਬਹੁਤ ਸ਼ਰਧਾ ਸੀ। ਆਪਣੇ ਮਕਾਨ ਵਿਚ ਸੋਲ਼ਾਂ ਰਾਗੀ ਜਥੇ ਉਸ ਨੇ ਅਕਾਲ ਪੁਰਖ ਦੀ ਉਸਤਤ ਵਾਸਤੇ ਰੱਖੇ ਸਨ। ਉਨ੍ਹਾਂ ਦੇ ਨਾਂ 'ਤੇ ਬੈਠਕਖਾਨਾ ਬਜ਼ਾਰ ਕੋਲ 'ਹਜ਼ੂਰੀ ਮੱਲ ਲੇਨ' ਨਾਮਕ ਰਸਤਾ ਅੱਜ ਵੀ ਮੌਜੂਦ ਹੈ। ਉਨ੍ਹਾਂ ਦੇ ਪਹਿਲ ਕਦਮੀ ਅਤੇ ਯਤਨਾਂ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ ਛੋਹ ਪ੍ਰਾਪਤ 'ਗੁਰਦੁਆਰਾ ਬੜਾ ਸਿੱਖ ਸੰਗਤ' ਦੀ ਉਸਾਰੀ ਹੋਈ। ਇਨ੍ਹਾਂ ਨਾਲ ਸਾਸਾਰਾਮ ਤੋਂ ਆਏ 'ਬਿਹਾਰੀ' (ਅਗੱਰਹਾਰੀ) ਸਿੱਖਾਂ ਨੇ ਇਹ ਸਾਰੀ ਸੇਵਾ ਵਿਚ ਹਿੱਸਾ ਪਾਇਆ ਅਤੇ ਦੋ ਹੋਰ ਗੁਰਦੁਆਰੇ ਸਥਾਪਿਤ ਕੀਤੇ। ਇਹ ਵੀ ਮੁੱਢਲੇ ਤੌਰ 'ਤੇ ਵਪਾਰੀ ਹੀ ਸਨ।

ਪੰਜਾਬ ਤੋਂ ਜ਼ਿਆਦਾਤਰ ਲੋਕ ਉਨੀਵੀਂ ਸਦੀ ਦੇ ਅਖੀਰ ਤੋਂ ਇਧਰ ਆਉਣ ਲੱਗੇ। ਕਲਕੱਤੇ ਦੀ ਬੰਦਰਗਾਹ ਤੋਂ ਹੀ ਪੰਜਾਬੀ ਵਿਦੇਸ਼ ਨੂੰ ਜਾਇਆ ਕਰਦੇ ਸਨ। ਭਾਰਤ ਤੋਂ ਦੁਨੀਆ ਦਰਸ਼ਨ ਦਾ ਕਲਕੱਤਾ ਹੀ ਮੁੱਖ ਦਵਾਰ ਸੀ। ਪੰਜਾਬੀ ਕਲਕੱਤੇ ਰਾਹੀਂ ਬਰਮਾ, ਥਾਈਲੈਂਡ, ਮਲੇਸ਼ੀਆ, ਸਿੰਗਾਪੁਰ, ਵੀਅਤਨਾਮ, ਹਾਂਗ-ਕਾਂਗ, ਅਮਰੀਕਾ, ਕੈਨੇਡਾ, ਹਾਂਡੂਰਸ ਅਤੇ ਹੋਰ ਥਾਂਵਾਂ ਨੂੰ ਜਾਣ ਲਈ ਪਾਣੀ ਵਾਲੇ ਜਹਾਜ਼ਾਂ 'ਤੇ ਚੜ੍ਹਦੇ ਸਨ।

ਪਹਿਲੇ ਵਿਸ਼ਵ ਯੁੱਧ ਤੋਂ ਥੋੜ੍ਹਾ ਸਮਾਂ ਪਹਿਲਾਂ ਅਤੇ ਮਗਰੋਂ ਪੰਜਾਬੀ ਕਲਕੱਤਾ ਸਮੇਤ ਪੂਰਬੀ ਭਾਰਤ 'ਚ ਵੱਡੀ ਗਿਣਤੀ ਵਿਚ ਆਉਣ ਲੱਗੇ। ਵੱਖ-ਵੱਖ ਕਿੱਤਿਆਂ ਵਾਲੇ ਲੋਕ ਕਲਕੱਤੇ ਦੇ ਭਵਾਨੀਪੁਰ ਅਤੇ ਬੜਾ ਬਜ਼ਾਰ ਇਲਾਕਾ, ਹਾਵੜਾ, ਧਨਬਾਦ, ਆਸਨਸੋਲ, ਖੜਗਪੁਰ, ਟਾਟਾ, ਉੜੀਸਾ, ਦੂਰ ਅਸਾਮ ਬਹੁਤ ਸਾਰੇ ਇਲਾਕੇ, ਮੇਘਾਲਿਆ, ਮਨੀਪੁਰ, ਨਾਗਾਲੈਂਡ ਦੀਆਂ ਬਹੁਤ ਥਾਂਵਾਂ 'ਤੇ ਜਾ ਕੇ ਵੱਸ ਗਏ। ਇਨ੍ਹਾਂ ਥਾਵਾਂ ਦੀ ਤਰੱਕੀ ਵਿਚ ਪੰਜਾਬੀਆਂ ਦੀ ਬਹੁਤ ਵੱਡੀ ਦੇਣ ਸੀ। ਉਹ ਇੱਥੇ ਮੁੱਢਲੇ ਅਤੇ ਬੁਨਿਆਦੀ ਕੰਮ ਕਰਨ ਆਏ ਸੀ ਅਤੇ ਉਨ੍ਹਾਂ ਨੇ ਹੌਲੀ-ਹੌਲੀ ਮਿਹਨਤ ਮੁਸ਼ੱਕਤ ਸਦਕਾ ਆਪਣੇ ਆਪ ਨੂੰ ਵੀ ਬਹੁਤ ਚੰਗੀ ਤਰ੍ਹਾਂ ਸਥਾਪਿਤ ਕੀਤਾ। ਸਮਾਜਿਕ ਅਤੇ ਧਾਰਮਿਕ ਸਥਾਨ ਗੁਰਦੁਆਰੇ ਵੀ ਬਣਾਏ। ਇਨ੍ਹਾਂ ਗੁਰਦੁਆਰਿਆਂ ਦੇ ਮੰਚ ਤੋਂ ਹੀ ਪੰਜਾਬੀ ਸਾਹਿਤ ਦਾ ਵਿਕਾਸ ਹੋਣ ਲੱਗਾ। ਅਜ਼ਾਦੀ ਦੀ ਲਹਿਰ ਨੂੰ ਵੀ ਬਹੁਤ ਵੱਡਾ ਹੁੰਗਾਰਾ ਮਿਲਣ ਲੱਗਾ। ਬਾਬਾ ਮਨਸ਼ਾ ਸਿੰਘ 'ਦੁਖੀ', ਬਾਬਾ ਸੌਦਾਗਰ ਸਿੰਘ 'ਭਿਖਾਰੀ', ਬਾਬਾ ਗੁਰਦਿੱਤ ਸਿੰਘ, ਸ. ਰਘੁਬੀਰ ਸਿੰਘ 'ਬੀਰ', ਸ. ਨਿਰੰਜਨ ਸਿੰਘ ਤਾਲਿਬ ਅਤੇ ਹੋਰ ਨਾਮੀ-ਗਰਾਮੀ ਹਸਤੀਆਂ ਨੇ ਅਜ਼ਾਦੀ ਦੀ ਲਹਿਰ ਵਿਚ ਪੰਜਾਬੀਆਂ ਨੂੰ ਲਾਮਬੰਦ ਅਤੇ ਅਗਵਾਈ ਕੀਤੀ। ਉਨ੍ਹਾਂ ਨੇ ਪੰਜਾਬੀਆਂ ਨੂੰ ਸਥਾਨਕ ਸਮਾਜ ਨਾਲ ਰਲ-ਮਿਲ ਕੇ ਚੱਲਣ ਦੀ ਨਵੀਂ ਸੇਧ ਦਿੱਤੀ। ਇੱਥੇ ਸਿੱਖ ਟੈਕਸੀ ਡਰਾਈਵਰ (ਪਗੜੀ ਵਾਲੇ) ਦੀ ਬਹੁਤ ਇੱਜ਼ਤ ਹੈ। ਕੋਈ ਵੀ ਆਪਣੀ ਧੀ-ਭੈਣ ਨੂੰ

ਸਿੱਖ ਦੀ ਟੈਕਸੀ ਵਿਚ ਬੈਠਾ ਕੇ ਮਹਿਫੂਜ਼ ਸਮਝਦਾ ਹੈ। ਸਿੱਖ ਟੈਕਸੀ ਡਰਾਈਵਰਾਂ ਨੇ ਦੇਸ਼ ਦੀ ਵੰਡ ਵੇਲੇ ਦੰਗਿਆਂ ਦੌਰਾਨ ਹਿੰਦੂ ਅਤੇ ਮੁਸਲਮਾਨਾਂ ਨੂੰ ਸੁਰੱਖਿਅਤ ਥਾਂਵਾਂ 'ਤੇ ਲੈ ਜਾਣ ਦਾ ਕੰਮ ਆਪਣੀਆਂ ਜਾਨਾਂ ਨੂੰ ਜੋਖਮ ਵਿਚ ਪਾ ਕੇ ਕੀਤਾ। ਇਸੇ ਦੌਰਾਨ ਪੱਛਮੀ ਪੰਜਾਬ (ਅੱਜ ਦੇ ਪਾਕਿਸਤਾਨ ਵਾਲੇ ਪੰਜਾਬ) ਤੋਂ ਬਹੁਤ ਸਾਰੇ ਪੰਜਾਬੀ ਉੱਜੜ ਕੇ ਇਧਰ ਆਏ, ਇਨ੍ਹਾਂ ਨੇ ਟਾਟਾ, ਰਾਂਚੀ, ਪਟਨਾ, ਗਿਰੀਡਿਹ, ਮੁਜ਼ਫਰਪੁਰ ਵਰਗੀਆਂ ਥਾਂਵਾਂ 'ਤੇ ਕਲੋਨੀਆਂ (Refugee Colonly) ਸਥਾਪਿਤ ਕੀਤੀਆਂ। ਬਰਮਾ ਤੋਂ ਵੀ ਕੁਝ ਪੰਜਾਬੀ ਇੱਥੇ ਆਏ, ਗਿਣਤੀ ਵਿਚ ਚੋਖਾ ਵਾਧਾ ਹੋਣ ਲੱਗਾ। ਪੰਜਾਬੀਆਂ ਨੇ ਖਾਲਸਾ ਸਕੂਲ, ਸਪੋਰਟਸ ਕਲੱਬ, ਪੰਜਾਬੀ ਭਾਈਚਾਰੇ ਨਾਲ ਜੁੜੀਆਂ ਸੰਸਥਾਵਾਂ ਕਲੱਬ ਬਣਾਏ ਅਤੇ ਨਾਲ ਹੀ ਗੁਰਦੁਆਰਿਆਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ। ਗੁਰਦੁਆਰੇ ਪੰਜਾਬੀ ਜ਼ੁਬਾਨ, ਸਾਹਿਤ, ਸਭਿਆਚਾਰ ਅਤੇ ਸਮਾਜਿਕ ਮਿਲਵਰਤਨ ਦਾ ਵਸੀਲਾ ਬਣੇ ਰਹੇ। ਆਪਣੀ ਮਾਂ ਬੋਲੀ, ਆਪਸੀ ਸਾਂਝ ਰੱਖਣਾ ਅਤੇ ਇਕ ਦੂਜੇ ਬਾਰੇ ਨੇੜਿਓਂ ਜਾਣਦੇ ਰਹਿਣ ਦਾ ਜ਼ਰੀਆ ਵੀ ਬਣ ਜਾਂਦੀ ਹੈ। ਪੰਜਾਬ ਨਾਲ 'ਪੂਰਬੀ ਪੰਜਾਬੀਆਂ' ਦਾ ਸੰਬੰਧ ਹਰ ਵਕਤ ਜੁੜਿਆ ਰਿਹਾ ਹੈ। ਇਸ ਦੀ ਵੱਡੀ ਮਿਸਾਲ ਅਜ਼ਾਦੀ ਦੀ ਲੜਾਈ ਅਤੇ ਪੰਜਾਬੀ ਸੂਬਾ ਮੋਰਚਾ ਹੈ। ਜੇ ਪੰਜਾਬ ਵਿਚ ਕਿਸੇ ਨੂੰ ਛਿੱਕ ਆਉਂਦੀ ਹੈ ਤਾਂ ਤਾਪ ਇਧਰਲੇ ਪੰਜਾਬੀਆਂ ਨੂੰ ਚੜ੍ਹ ਜਾਂਦਾ ਹੈ। ਜਿਵੇਂ ਕਿ ਪੁਰਾਣੀ ਕਹਾਵਤ ਹੈ ਕਿ 'ਕੱਟਾ ਕਿੱਲੇ ਦੇ ਜ਼ੋਰ 'ਤੇ ਤਾਂਗੜਦਾ ਹੈ,' ਪੰਜਾਬੋਂ ਬਾਹਰ ਵੱਸਦੇ ਪੰਜਾਬੀਆਂ ਦਾ ਕਿੱਲਾ ਪੰਜਾਬ ਹੈ। ਉਸ ਦੀ ਹਰ ਵਕਤ ਖ਼ੈਰ ਸੁਖ ਮੰਗਦਾ ਹੈ ਇਧਰ ਦਾ ਪੰਜਾਬੀ।

ਪਿਛਲੇ ਦਹਾਕਿਆਂ ਤੋਂ ਪੰਜਾਬੀ ਇੱਥੋਂ ਨਿਕਲਣ ਲੱਗ ਪਏ ਹਨ। ਕਈ ਤਾਂ ਚੁਰਾਸੀ ਦੀ ਸਿੱਖ ਨਸਲਕੁਸ਼ੀ ਮਗਰੋਂ ਇੱਥੋਂ ਚਲੇ ਗਏ ਅਤੇ ਕਈ ਨੌਕਰੀਆਂ ਤੋਂ ਰਿਟਾਇਰ ਹੋ ਕੇ। ਦੂਜੇ ਰਾਜਾਂ ਵਿਚ ਪਲਾਇਣ ਕਰ ਗਏ ਹਨ। ਹੁਣ ਬਹੁਤੀ ਨਵੀਂ ਪਨੀਰੀ ਵਿਦੇਸ਼ਾਂ ਨੂੰ ਜਿਵੇਂ ਆਸਟਰੇਲੀਆ, ਨਿਊਜ਼ੀਲੈਂਡ, ਇੰਗਲੈਂਡ, ਕੈਨੇਡਾ ਅਤੇ ਹੋਰ ਦੇਸ਼ਾਂ ਵਿਚ ਪੜ੍ਹਨ ਖਾਤਰ ਨਿਕਲ ਗਈ ਹੈ, ਅਤੇ ਉੱਥੇ ਸਥਾਪਿਤ ਹੋਣ ਦੀ ਕੋਸ਼ਿਸ਼ ਵਿਚ ਹੈ। ਉਨ੍ਹਾਂ ਦੇ ਮਾਪੇ ਵੀ ਜਾ ਰਹੇ ਹਨ ਜਾਂ ਤਿਆਰੀਆਂ ਵਿਚ ਹਨ।

ਅੱਜ ਇਹ ਦੇਖਣ ਵਿਚ ਆ ਰਿਹਾ ਹੈ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਅਸੀਂ ਆਪਣੀ ਹੋਂਦ ਗੁਆ ਰਹੇ ਹਾਂ। ਮੁੱਕਦੀ ਗੱਲ ਇਹ ਹੈ ਕਿ ਅੱਜ ਨਵੀਆਂ ਸਮੱਸਿਆਵਾਂ, ਵੰਗਾਰਾਂ ਦੇ ਕਾਰਨ ਬਹੁਤ ਸਾਰੇ ਪੰਜਾਬੀ ਜਾਂ ਉਨ੍ਹਾਂ ਦੀ ਆਉਣ ਵਾਲੀ ਪੀੜ੍ਹੀ ਆਪਣੇ ਸਮਾਜ, ਬੋਲੀ, ਸਭਿਆਚਾਰ ਤੋਂ ਟੁੱਟਦੀ ਜਾ ਰਹੀ ਹੈ। ਇਸ ਸਮੱਸਿਆ ਬਾਰੇ ਬਹੁਤ ਹੀ ਉੱਘੇ ਸ਼ਾਇਰ ਗੁਰਭਜਨ ਸਿੰਘ (ਗਿੱਲ) ਨੇ ਕਿਹਾ ਹੈ :

*ਮਾਂ ਬੋਲੀ, ਮਾਂ ਜਨਣੀ, ਧਰਤੀ ਮਾਤਾ ਕੋਲੋਂ*
*ਟੁੱਟ ਕੇ ਬੰਦਾ ਮਰਦਾ ਮਰਦਾ ਮਰ ਜਾਂਦਾ ਹੈ।*

■

# ਭਾਈ ਮੋਹਨ ਸਿੰਘ ਵੈਦ

-ਡਾ. ਅਮਰਜੀਤ ਕੌਰ*

ਭਾਈ ਮੋਹਨ ਸਿੰਘ ਵੈਦ ਦਾ ਜਨਮ ੭ ਮਾਰਚ ੧੮੮੧ ਈ: ਨੂੰ ਤਰਨਤਾਰਨ ਸਾਹਿਬ ਵਿਖੇ ਸ. ਜੈਮਲ ਸਿੰਘ ਦੇ ਘਰ ਹੋਇਆ। ਸ. ਜੈਮਲ ਸਿੰਘ ਦੇ ਪਿਤਾ ਭਾਈ ਰਣ ਸਿੰਘ ਪ੍ਰਸਿੱਧ ਵੈਦ ਸਨ। ਇਹ ਪਰਵਾਰ ਗੁਰਸਿੱਖੀ ਨਾਲ ਜੁੜਿਆ ਹੋਇਆ ਸੀ। ਇਲਾਕੇ ਵਿਚ ਇਨ੍ਹਾਂ ਨੂੰ 'ਦਾਨੀ ਵੈਦਰਾਜ ਜੀ' ਕਹਿ ਕੇ ਬੁਲਾਇਆ ਜਾਂਦਾ ਸੀ। ਭਾਈ ਮੋਹਨ ਸਿੰਘ ਨੇ ਮੁੱਢਲੀ ਵਿੱਦਿਆ ਗੁਰਮੁਖੀ ਵਿਚ ਭਾਈ ਨਰਾਇਣ ਸਿੰਘ ਜੀ ਪਾਸੋਂ ਲਈ। ਦਸ ਸਾਲ ਦੀ ਉਮਰ ਤਕ ਆਪ ਨੇ ਪੰਜ ਗ੍ਰੰਥੀ, ਭਗਤਾਂ ਦੀ ਬਾਣੀ, ਦਸਮ ਗ੍ਰੰਥ, ਗੁਰਬਿਲਾਸ, ਹਨੂੰਮਾਨ ਨਾਟਕ, ਸਾਰੁਕਤਾਵਲੀ, ਅਧਿਆਤਮ ਪ੍ਰਕਾਸ਼, ਵੈਰਾਗ ਸ਼ਤਕ ਆਦਿ ਦਾ ਅਧਿਐਨ ਕਰ ਲਿਆ। ਗਿਆਰ੍ਹਾਂ ਸਾਲ ਦੀ ਉਮਰ ਵਿਚ ਸਿੱਖ ਸਭਾ ਸੁਸਾਇਟੀ ਵਿਚ ਹਿੱਸਾ ਲੈਣ ਕਰਕੇ ਸਭਾ ਦੇ ਸਕੱਤਰ ਬਣ ਗਏ।

ਇਨ੍ਹੀਂ ਦਿਨੀਂ ਸਵਾਮੀ ਦਯਾਨੰਦ ਆਰੀਆ ਸਮਾਜੀ ਪੂਰੇ ਜ਼ੋਰ-ਸ਼ੋਰ ਨਾਲ ਦੂਜੇ ਧਰਮਾਂ ਵਿਰੁੱਧ ਪ੍ਰਚਾਰ ਕਰ ਰਿਹਾ ਸੀ। ਦਯਾ ਨੰਦ ਨੇ ਆਪਣੀ ਕਿਤਾਬ 'ਸਤਿਆਰਥ ਪ੍ਰਕਾਸ਼' ਵਿਚ ਸਿੱਖਾਂ ਪ੍ਰਤੀ, ਸਿੱਖ ਗੁਰੂਆਂ ਪ੍ਰਤੀ ਪੂਰੀ ਜ਼ਹਿਰ ਉਗਲੀ ਸੀ। ਉਸ ਸਮੇਂ ਕੁਝ ਪੰਥ ਦਰਦੀਆਂ ਦੇ ਖੂਨ ਨੇ ਜੋਸ਼ ਖਾਧਾ।

ਪ੍ਰੋ. ਗੁਰਮੁਖ ਸਿੰਘ ਓਰੀਐਂਟਲ ਕਾਲਜ ਲਾਹੌਰ ਨੇ ੧੮੭੯ ਈ: ਵਿਚ 'ਸ੍ਰੀ ਗੁਰੂ ਸਿੰਘ ਸਭਾ' ਕਾਇਮ ਕੀਤੀ। ਇਸ ਸਭਾ ਵੱਲੋਂ ਇਸੇ ਸਾਲ ਗੁਰਮੁਖੀ ਦਾ 'ਵਿੱਦਿਆ ਪ੍ਰਚਾਰਕ' ਮਹਾਂਵਾਰੀ ਰਸਾਲਾ ਅਤੇ ਉਰਦੂ ਵਿਚ 'ਖਾਲਸਾ ਗਜ਼ਟ' ਅਖਬਾਰ ਸ. ਮਈਆ ਸਿੰਘ ਦੀ ਸੰਪਾਦਨਾ ਹੇਠ ਜਾਰੀ ਹੋਇਆ। ਫਿਰ ਸ੍ਰੀ ਅੰਮ੍ਰਿਤਸਰ ਵਿਚ 'ਗੁਰਮਤਿ ਗ੍ਰੰਥ ਪ੍ਰਚਾਰਕ ਸਭਾ' ਬਣੀ। ਇਸ ਤਰ੍ਹਾਂ ਥਾਂ-ਥਾਂ ਸਿੰਘ ਸਭਾਵਾਂ ਕਾਇਮ ਹੋ ਗਈਆਂ। ੧੮੯੬ ਈ: ਵਿਚ ਸਿੰਘ ਸਭਾਵਾਂ ਨੇ ਖਾਲਸਾ ਦੀਵਾਨ ਲਾਹੌਰ ਥਾਪਿਆ।

ਭਾਈ ਮੋਹਨ ਸਿੰਘ ਵੈਦ ਨੇ ਆਪਣੇ ਲੇਖਾਂ ਰਾਹੀਂ ਆਪਣੇ ਸੰਬੰਧ ਸਾਰੀਆਂ ਅਖਬਾਰਾਂ, ਰਸਾਲਿਆਂ ਨਾਲ ਬਣਾ ਲਏ। ੧੭ ਸਾਲ ਦੀ ਉਮਰ ਵਿਚ ਦਯਾਨੰਦ ਆਰੀਆ ਸਮਾਜੀ ਦੀਆਂ ਨੀਤੀਆਂ ਵਿਰੁੱਧ 'ਨਿੰਦਤ ਭ੍ਰਿਸ਼ਟਾਚਾਰ' ਲਿਖਿਆ। ਇਸ ਦੀਆਂ ਕਾਪੀਆਂ ਵੱਡੇ ਪੱਧਰ 'ਤੇ ਵੰਡੀਆਂ ਗਈਆਂ। ਫਿਰ 'ਦਯਾਨੰਦ ਮਤ ਦਰਪਨ', ਦਯਾਨੰਦੀ ਧਰਮ ਦਾ ਨਮੂਨਾ, ਸ਼ਰਾਧ ਪ੍ਰਬੋਧ, ਮ੍ਰਿਤਕ ਸੰਸਕਾਰ, ਬ੍ਰਿਧ ਵਿਵਾਹ, ਆਰੀਆ ਸਮਾਜੀਆਂ ਦੇ ਸਿੱਖਾਂ 'ਤੇ ਹਮਲਿਆਂ ਦੇ ਉੱਤਰ, ਗੁਰਮਤਿ ਗੌਰਵਤਾ, ਗੁਰਮਤਿ ਵਿਰੋਧੀ ਬਿਨਾਸ ਆਦਿ ਟ੍ਰੈਕਟ ਲਿਖੇ ਜੋ 'ਖਾਲਸਾ ਸਮਾਚਾਰ' ਵਿਚ ਨਿਰੰਤਰ

* ਇੱਬਣ ਕਲਾਂ, ਸ੍ਰੀ ਅੰਮ੍ਰਿਤਸਰ। ਮੋ: ੯੭੮੦੬-੩੫੧੯੭

ਛਪਦੇ ਰਹੇ। ੧੯੦੧ ਈ: ਵਿਚ ਭਾਈ ਸਾਹਿਬ ਨੇ ਆਰੀਆ ਸਮਾਜ ਦੇ ਪ੍ਰਸਿੱਧ ਲੈਕਚਰਾਰ ਮਿਸਰ ਜਗਤ ਸਿੰਘ ਨੂੰ ਅਤੇ ੧੯੦੨ ਈ: ਵਿਚ ਆਰੀਆ ਸਮਾਜੀ ਗੁਰੂ ਦੱਤ ਨੂੰ ਬਹਿਸ ਵਿਚ ਨਿਰੁੱਤਰ ਕੀਤਾ।

ਭਾਈ ਮੋਹਨ ਸਿੰਘ ਵੈਦ ਨੇ ਵੈਦਕ ਗ੍ਰੰਥਾਂ ਦੀ ਪੜ੍ਹਾਈ ਆਪਣੇ ਪਿਤਾ ਜੀ ਪਾਸੋਂ ਕਰ ਲੈਣ ਤੋਂ ਬਾਅਦ ਹਿੰਦੀ ਸੰਸਕ੍ਰਿਤੀ ਆਯੁਰਵੈਦਿਕ ਗ੍ਰੰਥਾਂ ਦੀ ਪੜ੍ਹਾਈ ਵੈਦਰਾਜ ਸੰਤ ਈਸ਼ਰ ਸਿੰਘ ਮਾਨੋਚਾਹਲ ਵਾਲਿਆਂ ਪਾਸੋਂ ਕਰਨ ਉਪਰੰਤ ਤਰਨਤਾਰਨ ਸਾਹਿਬ ਤੋਂ ਚਾਰ ਮੀਲ ਦੀ ਦੂਰੀ 'ਤੇ ਪੈਂਦੇ ਪਿੰਡ ਪਿੱਦੀ ਜਿੱਥੇ ਵੈਦਯ ਵਿੱਦਿਆ ਭੂਸ਼ਨ ਪੰਡਤ ਜੈ ਦਿਆਲ ਸਨ, ਉਨ੍ਹਾਂ ਪਾਸ ਪੁੱਜੇ। ਰੋਜ਼ਾਨਾ ਚਾਰ ਮੀਲ ਪੈਂਡਾ ਪੈਦਲ ਜਾਣਾ ਤੇ ਆਉਣਾ ਸੀ। ਦੁਕਾਨ ਦਾ ਵੀ ਕੰਮ ਕਰਦੇ ਸਨ। ਆਪ ਇੱਕ ਮਿੰਟ ਵੀ ਵਿਅਰਥ ਨਾ ਗੁਆਉਂਦੇ। ਪੰਡਤ ਜੈ ਦਿਆਲ ਪਾਸੋਂ ਆਪ ਨੇ ਮਾਧਵ ਨਿਧਾਨ, ਸਾਰੰਗ ਧਾਰ, ਨੂਤਨ, ਅੰਮ੍ਰਿਤ ਸਾਗਰ, ਭੱਟ ਬਾਗ ਸੰਹਿਤਾ, ਕਲਪਤਰੂ, ਮੇਘ ਬਿਨੋਦ, ਬੰਗ ਸੈਨ ਆਦਿ ਦਾ ਗਿਆਨ ਪ੍ਰਾਪਤ ਕੀਤਾ।

ਆਪ ਜੀ ਦੁਕਾਨ 'ਤੇ ਮਰੀਜ਼ਾਂ ਨੂੰ ਵੀ ਵੇਖਦੇ, ਲਿਖਾ-ਪੜ੍ਹੀ ਦਾ ਕੰਮ ਵੀ ਕਰਦੇ, ਅਲੱਗ-ਅਲੱਗ ਅਖਬਾਰਾਂ ਨੂੰ ਵੀ ਭੇਜਦੇ। ਲੋੜੀਂਦੇ ਕਿਤਾਬਚੇ ਲਿਖ ਕੇ ਵੰਡਦੇ ਵੀ ਤੇ ਛਾਪਣ ਲਈ ਵੀ ਭੇਜਦੇ।

ਭਾਈ ਸਾਹਿਬ ਜੀ ਦੇ ਜੀਵਨ ਦੀ ਸਭ ਤੋਂ ਵੱਡੀ ਖੂਬੀ ਸੀ ਕਿ ਰੋਜ਼ਾਨਾ ਡਾਇਰੀ ਲਿਖਣੀ। ਉਨ੍ਹਾਂ ਦੀਆਂ ਰੋਜ਼ਾਨਾ ਡਾਇਰੀਆਂ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੇ ਕਿੰਨਾਂ ਲੋਕਾਂ ਨਾਲ ਸੰਬੰਧ ਸਨ ਜਾਂ ਉਨ੍ਹਾਂ ਦੇ ਜੀਵਨ ਦੀਆਂ ਗਤੀਵਿਧੀਆਂ ਕੀ ਸਨ।

ਇਨ੍ਹਾਂ ਸਮਿਆਂ ਵਿਚ ਤਰਨਤਾਰਨ ਸਾਹਿਬ ਦੀ ਮੱਸਿਆ ਦਾ ਮੇਲਾ, ਪੰਜਾਬ ਦੇ ਬਾਕੀ ਮੇਲਿਆਂ ਵਿੱਚੋਂ ਸਭ ਤੋਂ ਵੱਧ ਮਾੜਾ ਸੀ। ਕੋਈ ਸੁੱਚ-ਸਫਾਈ ਨਹੀਂ ਸੀ, ਕੋਈ ਇੰਤਜ਼ਾਮ ਨਹੀਂ ਸੀ। ਇਸਤਰੀਆਂ ਦੀ ਇੱਜ਼ਤ ਸੁਰੱਖਿਅਤ ਨਹੀਂ ਸੀ। ਪੁਜਾਰੀ ਆਪਣੀਆਂ ਮਨ-ਚਾਹੀਆਂ ਕਰਦੇ ਸਨ। ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਲੋਕਾਂ ਵੱਲੋਂ ਸ਼ਰਾਬਾਂ ਪੀ ਕੇ ਬੱਕਰੇ ਬੁਲਾਉਣੇ, ਗੰਦ ਬਕਣਾ, ਮੁਨਿਆਰੀ ਦੀਆਂ ਦੁਕਾਨਾਂ, ਖਾਣ-ਪੀਣ ਦੀਆਂ ਦੁਕਾਨਾਂ ਲੱਗਦੀਆਂ ਸਨ (ਜੋ ਉਸ ਸਮੇਂ ਦੇ ਹਾਲਾਤ ਲਿਖੇ ਮਿਲਦੇ ਹਨ। ਉਹ ਲਿਖਣ ਲਈ ਅੰਤਰ ਆਤਮਾ ਇਜਾਜ਼ਤ ਨਹੀਂ ਦਿੰਦੀ)। ਭਾਈ ਸਾਹਿਬ ਨੇ ਆਪਣੇ ਲੇਖਾਂ ਰਾਹੀਂ ਪੰਥ ਨੂੰ ਅਸਲੀਅਤ ਤੋਂ ਜਾਣੂ ਕਰਵਾਇਆ। ਸਮੇਂ ਦੇ ਹਾਕਮਾਂ ਨੂੰ ਵੀ ਇਸ ਪ੍ਰਤੀ ਜਾਗਰੂਕ ਕੀਤਾ।

ਗੁਰੂ-ਘਰ ਦੇ ਪ੍ਰੇਮੀਆਂ ਲਈ ਇਹ ਦਸ਼ਾ ਅਸਹਿ ਸੀ। ਏਨਾ ਹੀ ਨਹੀਂ, ਪੁਜਾਰੀਆਂ ਨੇ ਬੁੰਗਿਆਂ ਦੀਆਂ ਦੁਕਾਨਾਂ ਬਣਾ ਕੇ ਵੇਚਣੀਆਂ ਸ਼ੁਰੂ ਕਰ ਦਿੱਤੀਆਂ। ਅਖੌਤੀ ਮਜ਼੍ਹਬੀ ਸਿੰਘਾਂ ਨਾਲ ਇਹ ਬਹੁਤ ਮਾੜਾ ਸਲੂਕ ਕਰਦੇ ਸਨ। ਅਖੌਤੀ ਮਜ਼੍ਹਬੀ ਸਿੰਘਾਂ ਨੇ ਖਫ਼ਾ ਹੋ ਕੇ ਆਪਣਾ ਬੁੰਗਾ ਈਸਾਈਆਂ ਨੂੰ ਦੇ ਦਿੱਤਾ। ਈਸਾਈ ਪਰਕਰਮਾ

ਵਿਚ ਹੀ ਆਪਣੇ ਦੀਵਾਨ ਲਗਾਉਣ ਲੱਗ ਪਏ।

ਨਤੀਜਾ ਇਹ ਹੋਇਆ ਕਿ ਵਿਰੋਧ ਦੀ ਅੱਗ ਦੇ ਭਾਂਬੜ ਬਲ ਉੱਠੇ। ਸਾਰਾ ਸ਼ਹਿਰ ਇਕ ਪਾਸੇ ਹੋ ਗਿਆ। ਸਰਕਾਰੀ ਕਰਮਚਾਰੀਆਂ ਦੇ ਛਾਪੇ ਵਧ ਗਏ। ਇਕ ਦਿਨ ਅਚਾਨਕ ਡੀ.ਸੀ. ਮੌਕੇ 'ਤੇ ਆ ਗਿਆ। ਉਸ ਨੇ ਪੁਜਾਰੀਆਂ ਨੂੰ ਝਾੜਾਂ ਪਾਈਆਂ, ਜ਼ੁਰਮਾਨੇ ਵੀ ਲਾਏ ਤੇ ਦੁਕਾਨਾਂ ਵੀ ਚੁਕਵਾ ਦਿੱਤੀਆਂ। ਈਸਾਈਆਂ ਕੋਲੋਂ ਬੁੰਗਾ ਵਾਪਸ ਲੈ ਕੇ ਮੁੜ ਅਖੌਤੀ ਮਜ਼ਬੀ ਸਿੰਘਾਂ ਨੂੰ ਦਿੱਤਾ। ਇਸ ਤਰ੍ਹਾਂ ਵੈਦ ਜੀ ਦੇ ਉੱਦਮ ਨਾਲ ਜਿੱਤ ਪੰਥ ਦੀ ਹੋਈ।

ਪਹਿਲੀ ਦਸੰਬਰ ੧੯੦੯ ਈ: ਨੂੰ ਆਪ ਜੀ ਨੂੰ ਤਰਨਤਾਰਨ ਸ਼ਹਿਰ ਦਾ ਮਿਊਂਸਪਲ ਕਮਿਸ਼ਨਰ ਬਣਾ ਦਿੱਤਾ ਗਿਆ। ੨੧ ਮਈ ੧੯੧੬ ਨੂੰ ਆਨਰੇਰੀ ਮੈਜਿਸਟਰੇਟ ਬਣਾਏ ਗਏ। ਭਾਈ ਸਾਹਿਬ ਜੀ ਚੀਫ ਖਾਲਸਾ ਦੀਵਾਨ, ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ, ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਸੁਧਾਰ ਲਹਿਰਾਂ ਦੇ ਸ਼ੁਰੂ ਹੋਣ ਤੋਂ ਲੈ ਕੇ ਆਪਣੇ ਦਮ ਦੇ ਅਖੀਰ ਤਕ ਸਰਗਰਮ ਮੈਂਬਰ ਰਹੇ। ਆਪ ਜੀ ਦੇ ਭਾਈ ਵੀਰ ਸਿੰਘ ਜੀ ਅਤੇ ਭਾਈ ਕਾਨ੍ਹ ਸਿੰਘ ਨਾਭਾ ਨਾਲ ਗੂੜੇ ਸੰਬੰਧ ਸਨ। ਇਸ ਦੇ ਨਾਲ ਹੀ ਆਪ ਜੀ ਦੇ ਉਸ ਸਮੇਂ ਦੇ ਮਹਾਂਰਥੀਆਂ ਸ. ਸੁੰਦਰ ਸਿੰਘ ਮਜੀਠਾ, ਪੰਡਤ ਮਦਨ ਮੋਹਨ ਮਾਲਵੀ, ਗੋਪਾਲ ਕ੍ਰਿਸ਼ਨ ਗੋਖਲੇ, ਸ. ਚਰਨ ਸਿੰਘ ਸ਼ਹੀਦ, ਬਾਲ ਗੰਗਾਧਰ ਤਿਲਕ, ਅਰਬਿੰਦੋ ਘੋਸ਼, ਸ. ਅਜੀਤ ਸਿੰਘ (ਸ. ਭਗਤ ਸਿੰਘ ਦੇ ਚਾਚਾ ਜੀ), ਪ੍ਰੋ. ਜੋਧ ਸਿੰਘ, ਗਿਆਨੀ ਠਾਕਰ ਸਿੰਘ ਅੰਮ੍ਰਿਤਸਰ, ਸ. ਰਘੁਬੀਰ ਸਿੰਘ ਸੰਧਾਵਾਲੀਏ ਰਾਈਸ, ਸ. ਤਰਲੋਚਨ ਸਿੰਘ ਰਈਸ ਰਾਮਗੜ੍ਹੀਆ, ਸੰਤ ਭਾਸਕਰ ਨੰਦ, ਸ. ਗੁਲਾਬ ਸਿੰਘ ਗੁਜਰਾਂਵਾਲੇ, ਸ. ਸੰਤ ਸਿੰਘ ਰਈਸ (ਸਰ ਜੋਗਿੰਦਰ ਸਿੰਘ ਦੇ ਪਿਤਾ ਜੀ), ਸ. ਵਿਸਾਖਾ ਸਿੰਘ ਠੇਕੇਦਾਰ, ਸ. ਹੁਕਮ ਸਿੰਘ ਰਈਸ ਮਿੰਟਗੁਮਰੀ, ਪ੍ਰੋ. ਪੂਰਨ ਸਿੰਘ ਕਵੀ, ਸ. ਹਰਨਾਮ ਸਿੰਘ ਰਈਸ ਰਾਮਗੜ੍ਹੀਆ ਮਿਊਂਸਪਲ ਕਾਰਪੋਰੇਸ਼ਨ ਸ੍ਰੀ ਅੰਮ੍ਰਿਤਸਰ, ਸ. ਨਿਹਾਲ ਸਿੰਘ ਕੈਰੋਂ (ਸ. ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਪੰਜਾਬ ਦੇ ਪਿਤਾ ਜੀ), ਸ. ਗੁਰਦਿੱਤ ਸਿੰਘ ਕਾਮਾਗਾਟਾਮਾਰੂ, ਸ. ਈਸ਼ਰ ਸਿੰਘ ਦੁਖੀ, ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਪ੍ਰੋ. ਤੇਜਾ ਸਿੰਘ, ਅਕਾਲੀ ਕੌਰ ਸਿੰਘ ਨਿਹੰਗ, ਸ. ਸਰਮੁਖ ਸਿੰਘ ਝਬਾਲ, ਸ. ਜਸਵੰਤ ਸਿੰਘ ਝਬਾਲ, ਸ. ਅਮਰ ਸਿੰਘ ਝਬਾਲ, (ਤਿੰਨੇ ਭਰਾ ਅਜ਼ਾਦੀ ਘੁਲਾਟੀਏ), ਬਾਬੂ ਤੇਜਾ ਸਿੰਘ ਭਸੌੜ, ਡਾ. ਦੀਵਾਨ ਸਿੰਘ ਕਾਲੇਪਾਣੀ, ਰਾਇ ਬਹਾਦਰ ਤੁਲਸੀਰਾਮ ਆਦਿ ਬਹੁਤ ਸਾਰੀਆਂ ਸ਼ਖ਼ਸੀਅਤਾਂ ਹਨ ਜੋ ਭਾਈ ਮੋਹਨ ਸਿੰਘ ਵੈਦ ਜੀ ਨਾਲ ਸੰਬੰਧਿਤ ਸਨ। ਉਸ ਸਮੇਂ ਦੇ ਮਹਾਂਪੁਰਖ ਬਾਬਾ ਗੁਰਮੁਖ ਸਿੰਘ, ਬਾਬਾ ਸਾਧੂ ਸਿੰਘ, ਬਾਬਾ ਸ਼ਾਮ ਸਿੰਘ ਜੀ ਨਾਲ ਵੀ ਬਹੁਤ ਪਿਆਰ ਸੀ।

ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਤਿਆਰ ਕਰਨ ਸਮੇਂ, ਭਾਈ ਮੋਹਨ

ਸਿੰਘ ਵੈਦ ਪਾਸੋਂ ਮਦਦ ਲਈ ਸੀ। ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਭਾਈ ਸਾਹਿਬ ਨੂੰ ਲਿਖੀਆਂ ਚਿੱਠੀਆਂ ਉਪਲੱਬਧ ਹਨ। ਜਿਸ ਵਿਚ ਉਨ੍ਹਾਂ ਨੇ ਰੋਗਾਂ ਸਬੰਧੀ ਵੇਰਵੇ ਸਹਿਤ ਜਾਣਕਾਰੀ ਭਾਈ ਸਾਹਿਬ ਤੋਂ ਲਈ।

*ਪਰਮ ਮਿਤ੍ਰ ਪੰਥ ਰਤਨ ਜੀ, ਦਸਮ ਗ੍ਰੰਥ ਦੇ ੪੦੪ ਚਰਿਤ੍ਰ ਵਿਚ ਜੋ ਰੋਗ ਆਏ ਹਨ ਤਥਾ ਗੁਰ ਪ੍ਰਤਾਪ ਸੂਰਯ ਵਿਚ ਜੋ ਆਏ ਹਨ ਓਹ ਮੈਂ ਨੋਟ ਕਰਕੇ ਭੇਜਦਾ ਹਾਂ। ਆਪ ਜੀ ਦੀ ਪਰਮ ਕ੍ਰਿਪਾਲਤਾ ਹੋਊ ਜੇ ਇਨ੍ਹਾਂ ਦੇ ਨਿਦਾਨ, ਲੱਛਣ, ਉਪਾਯ, ਪਥ, ਕੁਪਥ, ਲਿਖਣ ਦੀ ਖੇਚਲ ਕਰੋਗੇ, ਆਪ ਨੇ ਜੋ ਗੁਰਬਾਣੀ ਵਿਚ ਹੋਰ ਰੋਗ ਦੇਖੇ ਹੋਣ, ਉਹ ਭੀ ਸ਼ਾਮਲ ਕਰ ਦੇਣੇ। ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਬਿਨਾਂ ਸ਼ੰਕਾ ਆਗਯਾ ਕਰਨੀ।*

*ਆਪ ਦਾ ਪ੍ਰੇਮੀ, ਕਾਨ੍ਹ ਸਿੰਘ*

ਇਸੇ ਤਰ੍ਹਾਂ ਇਕ ਹੋਰ ਪੱਤਰ ਹੈ ਜਿਸ ਵਿਚ ਭਾਈ ਕਾਨ੍ਹ ਸਿੰਘ ਲਿਖਦੇ ਹਨ:

*"ਆਪ ਸਿੱਖਾਂ ਵਿੱਚੋਂ ਪਹਿਲੇ ਸੱਜਣ ਹੋ ਜਿਨ੍ਹਾਂ ਤੋਂ ਮੈਨੂੰ ਮੇਰੇ ਮਹਾਨ ਕੰਮ ਵਿਚ ਸਹਾਯਤਾ ਮਿਲੀ ਹੈ, ਬਡੇ ਬਡੇ ਪ੍ਰੇਮੀਆਂ ਨੇ ਕੇਵਲ ਵਾਕਯ ਰਚਨਾ ਨਾਲ ਹੀ ਹਾਸਯ ਮਾਤ੍ਰ ਸਹਾਇਤਾ ਕਰੀ ਹੈ।"*

ਇੱਥੇ ਹੁਣ ਭਾਈ ਮੋਹਨ ਸਿੰਘ ਵੈਦ ਜੀ ਦੀ ਡਾਇਰੀ ਦੇ ਪੰਨੇ ਇਸ ਤਰ੍ਹਾਂ ਹਨ:

੨੪-੫-੧੯੨੨ ਕੋਸ਼ ਵਾਸਤੇ ਕੁਝ ਮਜ਼ਬੂਨ ਛਾਂਟ ਕੀਤੇ ੪ ਘੰਟੇ ਲਾ ਕੇ
੮-੬-੧੯੨੨ ਤਿੰਨ ਘੰਟੇ ਤੋਂ ਵੱਧ ਸਮਾਂ ਕੋਸ਼ ਸ. ਕਾਨ੍ਹ ਸਿੰਘ ਜੀ ਵਾਸਤੇ ਲਗਾ
੯-੬-੧੯੨੨ ਕੁਝ ਸਮਾਂ ਕੋਸ਼ ਦੇ ਕੰਮ 'ਤੇ ਲੱਗਾ।
੨੦-੬-੧੯੨੨ ਤਿੰਨ ਘੰਟੇ ਦੇ ਕਰੀਬ ਕੋਸ਼ ਦਾ ਕੰਮ ਲਿਖਯਾ
੨੧-੬-੧੯੨੨ ੧੧ ਤੋਂ ੪ ਵਜੇ ਤਕ ਕੋਸ਼ ਦਾ ਕੰਮ ਕੀਤਾ।
੨੨-੬-੧੯੨੨ ੧੨ ਤੋਂ ੪ ਵਜੇ ਤਕ ਕੋਸ਼ ਦਾ ਕੰਮ ਕੀਤਾ।
੮-੭-੧੯੨੨ ੩ ਘੰਟੇ ਤਕ ਕੋਸ਼ ਦਾ ਕੰਮ ਕੀਤਾ।
੧੪-੭-੧੯੨੨ ੪ ਘੰਟੇ ਦੇ ਕਰੀਬ ਕੋਸ਼ ਦਾ ਕੰਮ ਕੀਤਾ।
੧੯-੭-੧੯੨੨ ੩ ਤੋਂ ੭ ਵਜੇ ਤਕ ਕੋਸ਼ ਦਾ ਕੰਮ ਕੀਤਾ।
੨੦-੭-੧੯੨੨ ਕੋਸ਼ ਦਾ ਕੰਮ ਕੁਝ ਚਿਰ ਕੀਤਾ।
੨੧-੭-੧੯੨੨ ੫ ਘੰਟੇ ਦੇ ਕਰੀਬ ਕੋਸ਼ ਦੇ ਕੰਮ 'ਤੇ ਲੱਗਾ।

ਫੇਰ ਗੁਰੂ ਕਾ ਬਾਗ ਆਦਿ ਦੇ ਮੋਰਚੇ ਕਾਰਨ ਸਮਾਂ ਨਹੀਂ ਮਿਲਿਆ।

੧੨-੩-੧੯੨੩ ਸ. ਕਾਨ੍ਹ ਸਿੰਘ ਜੀ ਦੇ ਕੋਸ਼ ਦਾ ਕੁਝ ਕੰਮ ਕੀਤਾ।
੧੩-੩-੧੯੨੩ ਕੁਝ ਕੰਮ ਕੋਸ਼ ਦਾ ਕੀਤਾ।
੧੪-੩-੧੯੨੩ ਕੁਝ ਘੰਟੇ ਕੋਸ਼ ਦਾ ਕੰਮ ਕੀਤਾ।
੨੦-੩-੧੯੨੩ ੩ ਘੰਟੇ ਦੇ ਕਰੀਬ ਕੋਸ਼ ਦਾ ਕੰਮ ਕੀਤਾ।
੨੧-੩-੧੯੨੩ ੩ ਘੰਟੇ ਦੇ ਕਰੀਬ ਕੋਸ਼ ਦਾ ਕੰਮ ਕੀਤਾ।

੨੩-੩-੧੯੨੩ ਕੋਸ਼ ਦਾ ਕੰਮ ਪੰਜ ਘੰਟੇ ਦੇ ਕਰੀਬ ਕੀਤਾ।

੨੪-੩-੧੯੨੩ ਕੋਸ਼ ਦਾ ਕੰਮ ਪੰਜ ਘੰਟੇ ਦੇ ਕਰੀਬ ਕੀਤਾ।

੨੫-੩-੧੯੨੩ ਸ. ਕਾਹਨ ਸਿੰਘ ਜੀ ਦੇ ਕੋਸ਼ ਦਾ ਕੰਮ ਮੁੰਕਮਲ ਕੀਤਾ।

ਵੈਦ ਰਾਜ ਜੀ ੭੨ ਰੋਗਾਂ ਸਬੰਧੀ ਵੇਰਵੇ ਸਹਿਤ ਜਾਣਕਾਰੀ ਰਜਿਸਟਰਡ ਪਾਰਸਲਾਂ ਰਾਹੀਂ ਭੇਜਦੇ ਰਹੇ। ਹੋ ਸਕਦਾ ਹੈ ਕਿ ਇਸ ਇਲਾਕੇ ਬਾਰੇ, ਇੱਥੋਂ ਦੇ ਸਥਾਨਾਂ ਬਾਰੇ, ਇੱਥੋਂ ਦੇ ਮਹਾਂਪੁਰਖਾਂ ਬਾਰੇ ਵੀ ਵੈਦਰਾਜ ਨੇ ਲਿਖ ਕੇ ਭਾਈ ਕਾਨ੍ਹ ਸਿੰਘ ਜੀ ਦੀ ਮਹਾਨ ਕੋਸ਼ ਵਿਚ ਮਦਦ ਕੀਤੀ ਹੋਵੇ।

ਇਸ ਸਮੇਂ ਤਕ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਹੋ ਚੁੱਕੀ ਸੀ। ਗੁਰਦੁਆਰਾ ਸੁਧਾਰ ਲਹਿਰ ਚੱਲ ਰਹੀ ਸੀ। ਸਿੱਖ ਪੰਥ ਪੁਜਾਰੀਆਂ ਪਾਸੋਂ ਆਪਣੇ ਗੁਰਧਾਮ ਆਪਣੇ ਪ੍ਰਬੰਧ ਹੇਠ ਲਿਆ ਰਿਹਾ ਸੀ। ਆਪ ਜੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਨ।

੨੭-੧-੧੯੨੧ ਨੂੰ ਸ੍ਰੀ ਤਰਨਤਾਰਨ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪੰਥ ਕੋਲ ਆਇਆ। ਸ. ਹਜ਼ਾਰਾ ਸਿੰਘ ਤੇ ਸ. ਹੁਕਮ ਸਿੰਘ ਕੋਟ ਵਸਾਊ ਸ਼ਹੀਦ ਹੋ ਗਏ।

੧੫ ਸਤੰਬਰ ੧੯੨੩ ਨੂੰ ਜੈਤੋ ਦੇ ਮੋਰਚੇ ਵਿਚ ੨੫ ਸਿੰਘਾਂ ਦਾ ਜਥਾ ਅਕਾਲ ਤਖਤ ਸਾਹਿਬ ਤੋਂ ਜੈਤੋ ਵੱਲ ਜਾਣਾ ਸ਼ੁਰੂ ਹੋਇਆ।

ਅਕਤੂਬਰ ਵਿਚ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਬਾਗੀ ਕਰਾਰ ਦੇ ਦਿੱਤਾ ਗਿਆ। ਅੰਤ੍ਰਿੰਗ ਕਮੇਟੀ ਦੇ ਮੈਂਬਰ ਗ੍ਰਿਫਤਾਰ ਕਰ ਲਏ ਗਏ।

੭ ਜਨਵਰੀ ੧੯੨੪ ਨੂੰ ਭਾਈ ਮੋਹਨ ਸਿੰਘ ਵੈਦ ਜੀ ਨੂੰ ਗੁਰਦੁਆਰਾ ਕਮੇਟੀ ਦੇ ਮੈਂਬਰਾਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ। ਦੋ ਸਾਲ ਜੇਲ੍ਹ ਦੀ ਸਜ਼ਾ ਸੁਣਾਈ ਗਈ। ਪਹਿਲਾਂ ਆਪ ਜੀ ਨੂੰ ਲਾਹੌਰ ਤੇ ਫਿਰ ਮੀਆਂਵਾਲੀ ਜੇਲ੍ਹ ਵਿਚ ਭੇਜ ਦਿੱਤਾ ਗਿਆ। ਮੀਆਂਵਾਲੀ ਜੇਲ੍ਹ ਵਿਚ ਬਾਬਾ ਗੁਰਦਿੱਤ ਸਿੰਘ ਕਾਮਾਗਾਟਾਮਾਰੂ ਵੀ ਜੇਲ੍ਹ ਕੱਟ ਰਹੇ ਸਨ। ਜਦੋਂ ਬਾਬਾ ਗੁਰਦਿੱਤ ਸਿੰਘ ਦੀ ਰਿਹਾਈ ਹੋਈ ਤਾਂ ਉਸ ਸਮੇਂ ਉਹ ਬਹੁਤ ਬਿਮਾਰ ਸਨ। ਵੈਦ ਜੀ ਨੇ ਜੇਲ੍ਹ ਵਿੱਚੋਂ ਹੀ ਆਪਣੇ ਪੁੱਤਰ ਤ੍ਰਲੋਕ ਸਿੰਘ ਨੂੰ ਚਿੱਠੀ ਲਿਖੀ ਕਿ ਬਾਬਾ ਜੀ ਦਾ ਇਲਾਜ ਮੁਫਤ ਕੀਤਾ ਜਾਏ ਅਤੇ ਬਾਬਾ ਜੀ ਦੇ ਪੁੱਤਰ ਬਲਵੰਤ ਸਿੰਘ ਦੀ ਆਰਥਿਕ ਮਦਦ ਕੀਤੀ ਜਾਏ। ਵੈਦ ਜੀ ਦੇ ਹਿਰਦੇ ਵਿਚ ਬਾਬਾ ਗੁਰਦਿੱਤ ਸਿੰਘ ਲਈ ਅਥਾਹ ਪਿਆਰ ਸੀ। ਮੀਆਂਵਾਲੀ ਜੇਲ੍ਹ ਦੇ ਹਾਲਾਤ ਬਿਆਨ ਕਰਦਿਆਂ ਭਾਈ ਸਾਹਿਬ ਨੇ ੧੨ ਸਤੰਬਰ ੧੯੨੫ ਨੂੰ ਇਕ ਕਵਿਤਾ ਲਿਖੀ:

*ਘਾਲਾਂ ਘਾਲੀਆਂ ਦਾਸ ਹਨ ਕੌਣ ਲੇਖੇ, ਘਾਲਾਂ ਘਾਲਦੇ ਗੁਰੂ ਦੇ ਲਾਲ ਵੇਖੇ।*
*ਸਬਰ ਸ਼ੁਕਰ ਤੇ ਵਾਹਿਗੁਰੂ ਨਾਮ ਜਪਦੇ, ਦਸ ਦਸ ਸਾਲ ਦੇ ਜੇਲ੍ਹ ਵਿਚ ਬਾਲ ਵੇਖੇ।*
*ਬੁੱਢੇ ਬਾਲ ਜੁਆਨ ਇਕ ਸਾਰ ਸੂਰੇ, ਧਰਮ ਹੇਤ ਰਹੇ ਜ਼ਫ਼ਰ ਜਾਲ ਵੇਖੇ।*

*ਜਾਬਰ ਜਬਰ ਦੀ ਕੋਈ ਨਾ ਕਸਰ ਛੱਡੀ, ਤਦ ਭੀ ਸਾਬਰਾਂ ਚਿਹਰੇ ਖ਼ੁਸ਼ਹਾਲ ਵੇਖੇ।*
*ਚੱਕੀ ਪੀਸਦੇ, ਫੇਰਦੇ ਖੂਹ ਕੋਹਲੂ, ਮੁੰਜ ਕੁੱਟਦੇ, ਵੱਟਦੇ ਵਾਣ ਵੇਖੇ।*
*ਵਾਂਗ ਹੀਰਿਆਂ ਗੁਰੂ ਦੇ ਲਾਲ, ਪੂਰੇ ਰੁਲਦੇ ਖਾਕ ਵਿਚ ਵਾਸਤੇ ਆਣ ਵੇਖੇ।*
*ਦੁੱਧੀਂ ਮੱਖਣੀ ਪਲੇ ਤੇ ਹਿਲੇ ਮਖ਼ਮਲ, ਧਰਮ ਵਾਸਤੇ ਦੁੱਖੜੇ ਪਾਣ ਵੇਖੇ।*
*ਬਾਟੀ, ਤੱਪੜੀ, ਕੰਬਲੀ, ਗੰਦੀਆਂ ਜੋ, ਵਰਤੋਂ ਏਹ ਤੇ, ਇਹੋ ਹੰਢਾਣ ਵੇਖੇ।*
*ਰੋਟੀ ਰੁੱਖੀ ਤੇ ਸੁੱਕੀ ਅਰ ਦਾਲ ਭਾਜੀ, ਪਸ਼ੂ ਖਾਣ ਨਾ ਘਰੀਂ, ਇਹ ਪਾਣ ਵੇਖੇ।*
*ਨਾਲ ਸ਼ੁਕਰ ਦੇ 'ਵਾਹਿਗੁਰੂ' ਆਖ ਛਕਦੇ, ਕੇਵਲ ਗੁਰੂ ਨੂੰ ਪਏ ਮਨਾਣ ਵੇਖੇ।*
*ਤਨ ਸੁੱਕ ਪਿੰਜਰ ਖਿੰਗਰ ਵਾਂਗ ਹੋਏ, ਗਿੱਦੜ ਕੁੱਟ ਨੂੰ ਸ਼ਾਂਤ ਹੋ ਖਾਣ ਵੇਖੇ।*
*ਜ਼ੁਲਮ ਸਭ ਝੱਲਣ, ਦੁੱਖ ਘੋਰ ਪਾਵਣ, ਪਰ ਨਾ ਡੋਲਦੇ ਜ਼ਰਾ ਭੀ ਆਣ ਵੇਖੇ।*
*ਮਾਵਾਂ ਲਾਲਾਂ ਨੂੰ ਆਣ ਕੇ ਜਦੋਂ ਵੇਖਣ, ਗਸ਼ਾਂ ਖਾਂਦੀਆਂ ਪੁਤ ਬੇਹਾਲ ਵੇਖੇ।*
*ਭੈਣਾਂ ਵੀਰਾਂ ਦੀ ਦੁਰਦਸ਼ਾ ਵੇਖ ਵਿਆਕੁਲ, ਪਿਤਾ ਵੇਖ ਕੇ ਬੁਰੇ ਹੀ ਹਾਲ ਵੇਖੇ।*
*ਸਤਵੰਤੀਆਂ ਗੁੰਮ ਸੁਧ ਬੁਧ ਹੋਵਨ, ਸਾਈਂ ਸਿਰਾਂ ਦੇ ਏਸ ਬਦਹਾਲ ਵੇਖੇ।*
*ਬੱਚੇ ਕੂਕਦੇ ਪਿਤਾ ਬੇਹਾਲ ਬੰਦੀ, ਪਰ ਨਾ ਡੋਲਦੇ ਗੁਰੂ ਦੇ ਲਾਲ ਵੇਖੇ।*
*ਕਿਤੇ ਗੋਲੀਆਂ, ਗਾਲੀਆਂ, ਪੈਣ ਡਾਂਗਾਂ, ਗੰਦ-ਮੰਦ ਤੋਂ ਨਹੀਂ ਘਬਰਾਣ ਵੇਖੇ।*
*ਦੁੱਖ ਪਾਂਵਦੇ ਜ਼ਰਾ ਘਬਰਾਂਵਦੇ ਨਾ, ਆਨ ਪੰਥ ਦੀ ਸ਼ਾਨ ਰਖਾਣ ਵੇਖੇ।*
*ਗੁਰੂ ਪੰਥ ਅਤੇ ਚਾਹ ਗੁਰਦਵਾਰਿਆਂ ਦੀ, ਗੁਰੂ ਪੰਥ ਹਿਤ ਤਨ ਲਗਾਣ ਵੇਖੇ।*
*ਧੰਨ! ਧੰਨ!! ਉਹ ਲਾਲ ਸਤਿਗੁਰੂ ਜੀ ਦੇ, ਦਾਸ ਜਿਹਾਂ ਭੀ ਨਾਲ ਹੋ ਆਣ ਵੇਖੇ।*
*ਸ਼ੁਕਰ ਸਤਿਗੁਰੂ ਜੀ, ਆਪ ਹੋ ਸਹਾਈ, ਮੇਰੇ ਜਿਹਾਂ ਦੀ, ਆਪ ਹੀ ਸਾਰ ਰੱਖੀਂ।*
*ਦੀਨ ਹੀਨ ਤੇ ਕਰਮ ਵਿਹੀਨ ਮੂਲੋਂ, ਵੇਖ ਜਾਣ ਭੀ ਵਿਰਦ ਦੀ ਕਾਰ ਰੱਖੀਂ।*
*ਸ਼ਰਨ ਪਏ ਤੇ ਨੀਚ ਨਿਵਾਜ਼ ਲੀਤਾ, ਡੁਲ੍ਹਣ, ਰੁਲਣ ਤੋਂ ਰਖ ਹਰਿ ਵਾਰ ਰੱਖੀ।*
*ਸੰਗਤਿ ਗੁਰਮੁਖਾਂ ਬਖਸ਼ ਰੱਖ ਹੱਥ ਅਪਨਾ, ਸਰਬ ਭਾਂਤ ਹੀ ਲਾਜ ਸੁਧਾਰ ਰੱਖੀ।*
*ਪੂਰੇ ਸਤਿਗੁਰੂ ਪੰਥ ਦੀ ਆਸ ਪੂਰੀ, ਰੱਖੀਂ ਪੰਥ ਦੀ ਆਨ ਤੇ ਸ਼ਾਨ ਪੂਰੀ।*
*ਕੀਤੀ ਪਾਸ ਪ੍ਰੀਖਿਆ ਆਪ ਪੂਰੇ, ਪੂਰੀ ਕਰੂ ਜੋ ਅਜੇ ਹੈ ਰਹੀ ਊਰੀ।*
*ਧੰਨ ਸਤਿਗੁਰੂ ਬਿਰਦ ਅਕਾਲ ਜੀ ਦਾ, ਧੰਨ ਧੰਨ ਗੁਰੂ ਪੰਥ ਦੀ ਆਨ ਪੂਰੀ।*
*ਵਿਰਦ ਆਪਣੇ ਦੀ ਆਪੇ ਲਾਜ ਰੱਖੀ, ਸ਼ੁਕਰ ਸ਼ੁਕਰ ਸਤਿਗੁਰੂ ਵੀ ਤਾਨ ਪੂਰੀ।*

ਦੂਜੀ ਵਾਰ ਉਹ ਕਿਰਪਾਨ ਦੇ ਮੋਰਚੇ ਵਿਚ ੧੨ ਜਨਵਰੀ ੧੯੩੬ ਤੋਂ ੩੧ ਜਨਵਰੀ ੧੯੩੬ ਤਕ ਜੇਲ੍ਹ ਵਿਚ ਰਹੇ।

ਵੈਦ ਜੀ ਨੇ ਆਪਣੇ ਜੀਵਨ ਵਿਚ ਸੈਂਕੜੇ ਕਿਤਾਬਚੇ ਵੈਦਿਕ, ਸਮਾਜਿਕ ਅਤੇ ਰਾਜਨੀਤੀ ਉੱਪਰ ਲਿਖੇ। ਹਜ਼ਾਰਾਂ ਬਿਮਾਰਾਂ ਦਾ ਇਲਾਜ ਕੀਤਾ। ਆਪਣੀ ਨਿਸ਼ਕਾਮ ਸੇਵਾ ਸਦਕਾ ਬੇਹੱਦ ਨਾਮਣਾ ਖੱਟਿਆ। ਉਨ੍ਹਾਂ ਦਾ ਅਧਿਐਨ ਅਸੀਮ ਸੀ। ਇਹ ਉਹ ਵਿਅਕਤੀ ਸਨ ਜੋ ਇਕ ਸਮੇਂ ਕਈ ਵਿਸ਼ਿਆਂ 'ਤੇ ਗੱਲ ਕਰ ਸਕਦੇ ਸਨ। ਇਹੋ ਜਿਹੀ ਅਜ਼ੀਮ ਸ਼ਖ਼ਸੀਅਤ ੩ ਅਕਤੂਬਰ ੧੯੩੬ ਨੂੰ ਗੁਰੂ ਚਰਨਾਂ ਵਿਚ ਵਿਲੀਨ ਹੋ ਗਈ।■

# ਪੁਸਤਕ ਰੀਵਿਊ

ਪੁਸਤਕ: ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ
ਸੰਪਾਦਕ: ਸ. ਰੂਪ ਸਿੰਘ, 'ਡਾਇਰੈਕਟਰ ਸਿੱਖ ਇਤਿਹਾਸ ਰੀਸਰਚ ਬੋਰਡ'
ਪ੍ਰਕਾਸ਼ਕ: ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ
ਸਫੇ : ੬੯੯ ਕੀਮਤ ੧੯੫/- ਰੁਪਏ

ਸਮੁੱਚੀ ਮਨੁੱਖਤਾ ਦੇ ਕਲਿਆਣ ਲਈ ਗੁਰਬਾਣੀ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਜੀਵਨ ਦੇ ਦਰਸ਼ਨ ਦਾ ਸੰਦੇਸ਼ ਦਿੱਤਾ। ਗੁਰੂ ਸਾਹਿਬਾਨ ਨੇ ਇਕ ਚੰਗਾ ਸਮਾਜ ਸਿਰਜਣ ਲਈ ਸਮੁੱਚੀ ਲੋਕਾਈ ਵਾਸਤੇ ਸੰਕਲਪ ਤੇ ਸਿਧਾਂਤ ਸਿਰਜੇ। ਇਹ ਸੰਕਲਪ ਤੇ ਸਿਧਾਂਤ ਮਨੁੱਖਤਾ ਲਈ ਕਿਵੇਂ ਕਲਿਆਣਕਾਰੀ ਬਣਨ, ਇਸ ਲਈ ਸੰਸਥਾਵਾਂ ਦੀ ਲੋੜ ਸੀ ਜਿਸ ਦੀ ਪੂਰਤੀ ਲਈ ਗੁਰੂ ਸਾਹਿਬਾਨ ਨੇ ਸਤਿ ਸੰਗਤ, ਪੰਗਤ, ਧਰਮਸ਼ਾਲ, ਗੁਰੂ-ਘਰਾਂ, ਕੀਰਤਨ, ਮੰਜੀ, ਮਸੰਦ ਤੇ ਖਾਲਸਾ ਪੰਥ ਆਦਿ ਸੰਸਥਾਵਾਂ ਦੀ ਸਿਰਜਣਾ ਕੀਤੀ। ਇਨ੍ਹਾਂ ਸੰਕਲਪਾਂ, ਸਿਧਾਂਤਾਂ ਅਤੇ ਸੰਸਥਾਵਾਂ ਬਾਰੇ ਇਲਾਹੀ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਇਲਾਹੀ ਗੁਰਮਤਿ ਵਿਚਾਰਧਾਰਾ ਬਾਰੇ ਵਿਆਖਿਆਕਾਰ ਅਤੇ ਵਿਦਵਾਨ ਖੋਜੀਆਂ ਨੇ ਸਰਲ ਢੰਗ ਨਾਲ ਆਪਣੇ ਵਿਚਾਰਾਂ ਰਾਹੀਂ ਲੋਕਾਈ ਨੂੰ ਦੱਸਿਆ। 'ਸਿੱਖ ਸੰਕਲਪ ਸਿਧਾਂਤ ਤੇ ਸੰਸਥਾਵਾਂ' ਪੁਸਤਕ ੬੯੯ ਸਫਿਆਂ 'ਤੇ ਆਧਾਰਿਤ ਹੈ। ਇਸ ਵਿਚ ਸੰਕਲਪ ਵਿਸ਼ੇ ਨਾਲ ੪੮ ਲੇਖ ਸਫਾ ੨੭ ਤੋਂ ੨੯੪ ਤਕ ਅਤੇ ਸਿਧਾਂਤ 'ਤੇ ੪੬ ਲੇਖ ਸਫਾ ੩੦੩ ਤੋਂ ੫੫੨ ਤਕ ਅਤੇ ਸੰਸਥਾਵਾਂ ਵਿਸ਼ੇ 'ਤੇ ੧੯ ਲੇਖ ਸਫਾ ੫੬੧ ਤੋਂ ੬੮੮ ਤਕ ਕੁੱਲ ੧੧੩ ਲੇਖ ਸ਼ਾਮਲ ਕੀਤੇ ਗਏ। ਜਿਵੇਂ ਕਿ ਪ੍ਰੋ. ਪ੍ਰਕਾਸ਼ ਸਿੰਘ ਦੇ ਛੇ, ਡਾ. ਜਸਵੰਤ ਸਿੰਘ ਨੇਕੀ ਦੇ ਚਾਰ, ਸ. ਸਮਸ਼ੇਰ ਸਿੰਘ ਅਸ਼ੋਕ ਦੇ ਤਿੰਨ, ਡਾ. ਜੋਧ ਸਿੰਘ ਦੇ ਤਿੰਨ, ਪ੍ਰਿੰ. ਨਰਿੰਦਰ ਸਿੰਘ ਸੋਚ ਦੇ ਦੋ, ਡਾ. ਤਾਰਨ ਸਿੰਘ ਦੇ ਛੇ, ਡਾ. ਸਾਹਿਬ ਸਿੰਘ ਦੇ ਦੋ, ਪ੍ਰੋ. ਪਿਆਰਾ ਸਿੰਘ ਪਦਮ ਦੇ ਪੰਜ, ਪ੍ਰਿੰ. ਕੁਲਦੀਪ ਸਿੰਘ ਹਉਰਾ ਦੇ ਤਿੰਨ, ਗਿ. ਸੰਤ ਸਿੰਘ ਮਸਕੀਨ ਦੇ ਦੋ ਤੋਂ ਇਲਾਵਾ ੬੪ ਹੋਰ ਵਿਦਵਾਨਾਂ ਦੇ ਮਹੱਤਵਪੂਰਨ ਲੇਖ ਸ਼ਾਮਲ ਕੀਤੇ ਗਏ ਹਨ।

ਗੁਰਬਾਣੀ, ਗੁਰਮਤਿ ਵਿਚਾਰਧਾਰਾ, ਇਤਿਹਾਸ ਤੇ ਸਿੱਖ ਸਾਹਿਤ ਵਿਚ ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ ਦਾ ਕੀ ਸਥਾਨ, ਮਹੱਤਵ ਤੇ ਯੋਗਦਾਨ ਹੈ। ਸਿੱਖ ਸ਼ਬਦ ਦੇ ਕੋਸ਼ਾਗਤ ਅਰਥ ਹਨ: ਸਿਖਿਆਰਥੀ, ਸ਼ਿਸ਼, ਚੇਲਾ...। ਗੁਰਮਤਿ ਸਾਹਿਤ 'ਚ ਅੰਕਿਤ ਸ਼ਬਦ 'ਸਿੱਖ' ਦੀ ਵਰਤੋਂ ਇਸ ਦੇ ਸੁਭਾਅ, ਕਿਰਦਾਰ, ਕਥਨੀ, ਕਰਨੀ, ਵਿਸ਼ੇਸ਼ ਸਦਗੁਣਾਂ ਨੂੰ ਰੂਪਮਾਨ ਕਰਦੀ ਹੈ। ਸੰਕਲਪ ਦੇ ਅਰਥ ਤਿਆਗ ਤੋਂ ਹਨ, ਭਾਵ ਅਭਿਮਾਨ ਤੋਂ ਰਹਿਤ ਹੋ ਕੇ ਮਨ-ਬਚਨ ਤੇ ਕਰਮ ਤੋਂ ਪ੍ਰਤਿੱਗਿਆ ਕਰ ਕੇ ਦੁਚਿੱਤਾਪਨ ਛੱਡਿਆ ਜਾਵੇ। ਸਿਧਾਂਤ ਦੇ ਅਰਥ ਹਨ: ਨਿਰਣਾ, ਨਿਚੋੜ, ਤੱਤਸਾਰ, ਅੰਤਮ ਫੈਸਲਾ, ਪਰਮ ਸਤਿ ਆਦਿ। ਸਿੱਖ ਨੂੰ

ਸਿਧਾਂਤੀ ਹੋਣ ਦੀ ਜ਼ਰੂਰਤ ਹੈ। ਸੰਕਲਪ ਤੇ ਸਿਧਾਂਤ ਵਿਸਮਾਦੀ ਹੁੰਦੇ ਹਨ, ਜੋ ਵਿਸਮਾਦ ਨਾਲ ਜੋੜਦੇ ਹਨ। ਸਿੱਖ ਪਰੰਪਰਾਵਾਂ, ਇਤਿਹਾਸ, ਵਿਆਖਿਆ ਸਬੰਧੀ ਮਤਭੇਦ ਹੋ ਸਕਦਾ ਹੈ ਪਰ ਸਿੱਖ ਸਿਧਾਂਤ ਨਾਲ ਸਮਝੌਤਾ ਨਹੀਂ ਕਰਦਾ ਕਿਉਂਕਿ ਸਿਧਾਂਤ ਅਟੱਲ ਤੇ ਅਬਦਲ ਹਨ। ਸੰਕਲਪ ਦੇ ਵਿਚਾਰ ਦੀ ਸਰਵ-ਪ੍ਰਮਾਣਿਕਤਾ ਨੂੰ ਸਿਧਾਂਤ ਕਹਿ ਸਕਦੇ ਹਾਂ।

ਗੁਰਮਤਿ ਵਿਚਾਰਧਾਰਾ ਇਕ ਜੀਵਨ-ਜਾਚ ਹੈ। ਆਧੁਨਿਕ ਪਦਾਰਥਵਾਦੀ ਯੁੱਗ ਨੇ ਜਦੋਂ ਮਨੁੱਖੀ ਸੋਚ ਨੂੰ ਜੜ੍ਹੋਂ ਹਿਲਾ ਦਿੱਤਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਅਥਾਹ ਸਾਗਰ ਦਾ ਮੰਥਨ ਹੋਰ ਵੀ ਜ਼ਰੂਰੀ ਬਣ ਜਾਂਦਾ ਹੈ। ਇਸੇ ਹੀ ਨਿਸ਼ਾਨੇ ਦੀ ਪੂਰਤੀ ਲਈ ਸਿੱਖ ਪੰਥ ਦੀ ਸਰਵ-ਉੱਚ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ੧੯੫੭ ਈ: ਤੋਂ ਸਿੱਖ ਧਰਮ ਦਰਸ਼ਨ, ਇਤਿਹਾਸ, ਮਰਯਾਦਾ ਤੇ ਪਰੰਪਰਾਵਾਂ ਨੂੰ ਪ੍ਰਚਾਰਨ-ਪ੍ਰਸਾਰਨ ਹਿਤ, ਮਾਸਿਕ-ਪੱਤਰ 'ਗੁਰਮਤਿ ਪ੍ਰਕਾਸ਼' ਪ੍ਰਕਾਸ਼ਿਤ ਕਰ ਰਹੀ ਹੈ। ਵਿਸ਼ਵ ਵਿਆਪੀ ਸਿੱਖ ਭਾਈਚਾਰੇ ਵਿਚ ਇਸ ਪਰਚੇ ਦੀ ਆਪਣੀ ਪਹਿਚਾਣ ਤੇ ਸਥਾਨ ਹੈ। ਸਮੇਂ-ਸਮੇਂ ਗੁਰਮਤਿ ਨਾਲ ਸੰਬੰਧਿਤ ਵੱਖ-ਵੱਖ ਵਿਦਵਾਨਾਂ, ਇਤਿਹਾਸਕਾਰਾਂ ਤੇ ਅਨੁਭਵੀ ਸ਼ਖ਼ਸੀਅਤਾਂ ਦੇ ਲੇਖ ਇਸ ਪਰਚੇ ਵਿਚ ਪ੍ਰਕਾਸ਼ਿਤ ਹੋ ਰਹੇ ਹਨ। ਇਸ ਵਿਚ ਛਪੇ ਬਹੁਮੁੱਲੇ ਵਿਚਾਰਾਂ ਨੂੰ ਸੰਭਾਲਣ ਲਈ ਸਮੇਂ-ਸਮੇਂ ਵਿਅਕਤੀਗਤ ਤੇ ਸੰਸਥਾਗਤ ਯਤਨ ਹੋਏ ਤੇ ਹੋ ਰਹੇ ਹਨ ਪਰ ਪਿਛਲੇ ਲੱਗਭਗ ੬੦ ਸਾਲਾਂ ਵਿਚ ਛਪੇ ਲੇਖਾਂ ਦਾ ਮੰਥਨ ਕਰ ਕੇ ਨਵੇਂ ਸਿਰਿਓਂ ਪ੍ਰਕਾਸ਼ਿਤ ਕੀਤਾ ਗਿਆ ਹੈ। ਸਮੇਂ-ਸਮੇਂ ਪ੍ਰਕਾਸ਼ਿਤ ਹੁੰਦੇ ਰਹੇ ਇਨ੍ਹਾਂ ਲੇਖਾਂ ਨੂੰ ਕਿਤਾਬੀ ਰੂਪ ਦੇ ਕੇ ਸਾਂਭਣਯੋਗ ਬਣਾ ਦੇਣਾ ਵੀ ਘੱਟ ਅਹਿਮ ਨਹੀਂ ਹੁੰਦਾ। ਪੁਸਤਕ 'ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ' ਦੀ ਸੰਪਾਦਨਾ ਸ. ਰੂਪ ਸਿੰਘ ਹੋਰਾਂ ਦੇ ਨਾਲ ਇਨ੍ਹਾਂ ਦੇ ਸਹਿਯੋਗੀ ਸੰਪਾਦਕਾਂ ਬੀਬੀ ਅਮਰਜੀਤ ਕੌਰ, ਸ. ਸਤਵਿੰਦਰ ਸਿੰਘ ਫੂਲਪੁਰ, ਸ. ਅਪਿੰਦਰ ਸਿੰਘ ਅਤੇ ਬੀਬੀ ਰਣਜੀਤ ਕੌਰ ਪੰਨਵਾਂ ਦੇ ਉੱਦਮ, ਮਿਹਨਤ ਤੇ ਉਪਰਾਲੇ ਸਦਕਾ ਤਿਆਰ ਹੋ ਕੇ ਸਿੱਖ ਸੰਗਤਾਂ ਦੀ ਸੇਵਾ ਵਿਚ ਭੇਟ ਕੀਤੀ ਗਈ ਹੈ। ਸ. ਰੂਪ ਸਿੰਘ ਸ਼੍ਰੋਮਣੀ ਸਿੱਖ ਚਿੰਤਕ ਵਜੋਂ ਵੱਡਾ ਸਨਮਾਨ ਪ੍ਰਾਪਤ ਕਰ ਚੁੱਕੇ ਹਨ।

ਇਹ ਪੁਸਤਕ ਇਕ ਮੁੱਲਵਾਨ ਉੱਦਮ ਹੈ, ਜਿਸ ਲਈ ਸੰਸਥਾ ਅਤੇ ਸੰਪਾਦਕ ਪ੍ਰਸੰਸਾ ਦੇ ਹੱਕਦਾਰ ਹਨ। ਇਹ ਕਾਰਜ ਵਰਤਮਾਨ ਅਤੇ ਭਵਿੱਖ ਦੀ ਅਤਿਅੰਤ ਮਹੱਤਵਪੂਰਨ ਜ਼ਰੂਰਤ ਬਣੇਗਾ। ਇਹ ਪੁਸਤਕ ਸਿੱਖ ਧਰਮ ਦੇ ਖੋਜਕਾਰਾਂ, ਪ੍ਰਚਾਰਕ ਸ਼੍ਰੇਣੀ ਅਤੇ ਧਰਮ ਜਗਿਆਸੂਆਂ ਲਈ ਅਗਵਾਈ ਦਾ ਕੰਮ ਕਰੇਗੀ।

ਰੀਵਿਊਕਾਰ
-ਸ. ਦਿਲਜੀਤ ਸਿੰਘ
ਮੀਤ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

■

# ਹਠ ਕਲਾ ਦੀ ਬਰਕਤ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਘਾਣੀ ਤਿਲੁ ਪੀੜਾਇ ਤੇਲੁ ਕਢਾਇਆ।*
*ਦੀਵੈ ਤੇਲੁ ਜਲਾਇ ਅਨ੍ਹੇਰੁ ਗਵਾਇਆ।* *(ਭਾਈ ਗੁਰਦਾਸ ਜੀ)*

ਸੋਲ੍ਹਾਂ ਕਲਾਵਾਂ ਵਿੱਚੋਂ ਤੀਸਰੀ ਕਲਾ 'ਹਠ ਕਲਾ' ਹੈ। 'ਹਠ' ਦੇ ਸਮਾਨਾਰਥੀ ਸ਼ਬਦ ਅੜੀ, ਆਗ੍ਰਹ, ਸਾਹਸ, ਹੋਡ, ਜ਼ਿੱਦ, ਦ੍ਰਿੜ੍ਹਤਾ ਵੀ ਹਨ। 'ਮਹਾਨ ਕੋਸ਼' ਦੇ ਕਰਤਾ ਅਨੁਸਾਰ ਹਠੀ ਦੋ ਪ੍ਰਕਾਰ ਦੇ ਹਨ, 'ਇਕ ਅੰਧ-ਵਿਸ਼ਵਾਸੀ ਜੋ ਯਥਾਰਥ ਜਾਣਨ ਪੁਰ ਭੀ ਅਗਿਆਨ ਨਾਲ ਦ੍ਰਿੜ੍ਹ ਕੀਤੀ ਗੱਲ ਨੂੰ ਨਾ ਤਿਆਗੇ ਇਹ 'ਨਿੰਦਤ ਹਠੀ' ਹੈ।

ਦੂਜਾ 'ਉੱਤਮ ਹਠੀ' ਹੈ ਜੋ ਸਤਯ ਵਿਚਾਰ ਨੂੰ ਕਿਸੇ ਲਾਲਚ ਅਥਵਾ ਭੈ ਕਰਕੇ ਨਹੀਂ ਤਿਆਗਦਾ ਅਤੇ ਆਤਮਿਕ ਕਮਜ਼ੋਰੀ ਨਹੀਂ ਦਿਖਾਉਂਦਾ—ਅਜਿਹੇ ਹਠੀਏ ਦਾ ਹੀ ਨਾਉਂ ਅਰਦਾਸ ਵਿਚ ਸਿੱਖ ਸਿਮਰਦੇ ਹਨ। ਇਸ ਪਵਿੱਤਰ ਹਠ ਦੀ ਉਦਾਹਰਨ ਹੈ, 'ਸੀਸੁ ਦੀਆ ਪਰ ਸਿਰਰੁ ਨ ਦੀਆ॥'

ਇੱਥੇ ਅਸੀਂ ਉੱਤਮ ਹਠੀ ਦੀ ਹੀ ਗੱਲ ਕਰਦੇ ਹਾਂ। ਸੰਸਾਰ ਵਿਚ ਦ੍ਰਿੜ੍ਹ ਵਿਸ਼ਵਾਸੀ ਹੋਣਾ ਇਕ ਉੱਤਮ ਗੁਣ ਮੰਨਿਆ ਗਿਆ ਹੈ। ਦ੍ਰਿੜ੍ਹ ਇਰਾਦੇ ਵਾਲਾ ਹੀ ਜੀਵਨ ਦੀ ਬਾਜ਼ੀ ਜਿੱਤਦਾ ਹੈ। ਹਠੀ ਹੀ ਅਡੋਲ ਤੇ ਅਟੱਲ ਰਹਿ ਸਕਦਾ ਹੈ। 'ਸੁਭ ਕਰਮਨ ਤੇ ਕਬਹੂੰ ਨ ਟਰੋਂ।' ਦੀ ਜੋਦੜੀ ਦ੍ਰਿੜ੍ਹਤਾ ਤੇ ਸਾਹਸ ਦੀ ਹੀ ਉੱਤਮ ਮਿਸਾਲ ਹੈ। ਹਠੀ ਆਪਣੇ ਆਦਰਸ਼ਾਂ ਤੋਂ ਪਿੱਛੇ ਨਹੀਂ ਹਟਦਾ ਤੇ ਸਿੱਖ ਵਿਚਾਰਧਾਰਾ ਵਿਚ ਇਸੇ ਨੂੰ ਸਿਰੜ ਕਿਹਾ ਹੈ। 'ਸਿਰੁ ਦੀਜੈ ਕਾਣਿ ਨ ਕੀਜੈ' ਇਹ ਸਿਦਕੀਆਂ ਦੇ ਹੀ ਬੋਲ ਹਨ ਅਤੇ 'ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ' ਇਕ ਹਠੀ ਦੀ ਆਤਮਿਕ ਅਵਸਥਾ ਦੀ ਸਿਖਰ ਹੈ। ਇਸੇ ਤਰ੍ਹਾਂ 'ਉਰ ਨ ਭੀਜੈ ਪਗੁ ਨਾ ਖਿਸੈ' ਉੱਤਮ ਹਠ ਦੀ ਸੱਦ ਹੈ ਤੇ 'ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ' ਇਕ ਸਾਹਸੀ ਮਨੁੱਖ ਹੀ ਗਾ ਸਕਦਾ ਹੈ।

ਚੀਨੀ ਵਿਚ ਹਠ ਪ੍ਰਤੀ ਲੋਕ ਮੁਹਾਵਰਾ ਹੈ ਕਿ, ਲੋਹੇ ਦੀ ਇੱਟ ਨੂੰ ਵੀ ਲਗਾਤਾਰ ਤਿੱਖਾ ਕਰਨ ਨਾਲ ਸੂਈ ਬਣਾਈ ਜਾ ਸਕਦੀ ਹੈ। ਪੰਜਾਬੀ ਲੋਕ ਸਾਹਿਤ ਵਿਚ ਇਕ ਕਵੀ ਨੇ ਸਾਹਸੀ ਬੋਲ ਉਚਾਰੇ ਹਨ, 'ਦੀਵਾ ਆਖੇ ਰਾਤ ਨੂੰ ਕਰ ਨਾ ਤੂੰ ਹੰਕਾਰ—'ਮੈਂ 'ਕੱਲਾ ਹੀ ਬਹੁਤ ਹਾਂ ਚਾਨਣ ਦੇਊਂ ਖਿਲਾਰ'। ਹੁਣ ਏਨੀ ਦ੍ਰਿੜ੍ਹਤਾ ਤੇ ਹਠ ਮਨੁੱਖ ਦੇ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯

ਵਿਚਾਰਾਂ ਵਿਚ ਹੋਵੇ ਤਾਂ ਹਰ ਅਸੰਭਵ ਨੂੰ ਸੰਭਵ ਬਣਾਇਆ ਜਾ ਸਕਦਾ ਹੈ। ਖਿਆਲਾਂ ਦੀ ਸ਼ਕਤੀ ਹੀ ਇਨਸਾਨ ਦੇ ਸਭ ਕੰਮਾਂ ਦੀ ਬੁਨਿਆਦ ਹੈ। ਹਿੰਮਤ ਤੇ ਦ੍ਰਿੜ੍ਹਤਾ ਉਹ 'ਰਿਸ਼ਤਾ' ਹੈ ਜਿਸ ਨੇ ਵੀ ਇਸ ਦਾ ਪੱਲਾ ਫੜ ਲਿਆ ਉਹ ਮੰਜ਼ਲ 'ਤੇ ਜਾ ਪਹੁੰਚਿਆ। ਜਿਸ ਇਨਸਾਨ ਵਿਚ ਹਠ ਜਾਂ ਸਾਹਸ ਨਹੀਂ ਉਸ ਨੇ ਪ੍ਰਾਪਤ ਵੀ ਕੁਝ ਨਹੀਂ ਕੀਤਾ। ਖੇਤਰ ਕੋਈ ਵੀ ਹੋਵੇ ਧਾਰਮਿਕ, ਰਾਜਨੀਤਿਕ, ਸਮਾਜਿਕ ਜਾਂ ਸਾਹਿਤਕ, ਇਸ ਵਿਚ ਹੋਂਦ ਸਾਹਸੀ ਤੇ ਹਠੀਆਂ ਨੇ ਹੀ ਬਣਾਈ ਹੈ। ਭਾਵੇਂ ਤੇਜ ਹਵਾਵਾਂ ਵੀ ਰੋਕਣ ਦਾ ਯਤਨ ਕਰਨ, ਹਠੀਏ ਦਾ ਦੀਪਕ ਜਲੇਗਾ ਹੀ ਜਲੇਗਾ। ਹਠ ਵਿਕਾਸ ਦਾ ਆਧਾਰ ਹੈ। 'ਰੋਂਦੇ ਘੋੜੀ ਚੜ੍ਹਾਏ ਕਦੀ ਜੰਗ ਜਿੱਤ ਕੇ ਨਹੀਂ ਆਏ' ਤੇ ਇਸ ਦੇ ਵਿਪਰੀਤ ਸਾਹਸੀ ਤੇ ਹਠਧਾਰੀਆਂ ਦੀ ਜਿੱਤ ਉੱਪਰ ਜਿੱਤ ਦੀਆਂ ਧੁਨਾਂ ਸਦਾ ਹੀ ਗੂੰਜਦੀਆਂ ਹਨ।

ਇਸ ਲਈ ਹਠ ਇਕ ਸ਼ਕਤੀ ਹੈ ਤੇ 'ਉੱਤਮ ਹਠੀ' ਹੋਣਾ ਨਿੱਜ ਦਾ ਵਿਕਾਸ ਹੈ। ਸਮੇਂ ਦੀ ਕਦਰ, ਜੀਵਨ ਦੀ ਨਿਯਮਾਵਲੀ, ਬਚਨ ਕੇ ਬਲੀ ਹੋਣਾ, ਹਰ ਰੁਕਾਵਟ ਨਾਲ ਨਜਿੱਠਣ ਦਾ ਇਰਾਦਾ, ਵਿਚਾਰਾਂ ਦੀ ਮਜਬੂਤੀ, ਮਨ ਦੀ ਇਕਾਗਰਤਾ, ਸ਼ਰਧਾ, ਸਿਦਕ, ਗੁਰੂ ਭਰੋਸਾ, ਆਪਣੀ ਸਮਰੱਥਾ ਦਾ ਗਿਆਨ, ਮਿਸ਼ਨ ਦੀ ਸਪਸ਼ਟਤਾ ਤੇ ਸਹੀ ਨੀਅਤ, ਇਸ ਦਾ ਮੂਲ ਆਧਾਰ ਹਨ। ਇਸੇ ਨੂੰ ਧਨੀ ਰਾਮ ਚਾਤ੍ਰਿਕ ਕਹਿੰਦਾ ਹੈ ਕਿ 'ਹਿੰਮਤ ਵਾਲੇ ਪਰਬਤਾਂ ਨੂੰ ਚੀਰ ਲਿਜਾਂਦੇ, ਅਤੇ ਇਸੇ ਨੂੰ ਸ਼ਾਇਰਾਂ ਨੇ ਲਿਖਿਆ, 'ਦਾਨਾ ਖਾਕ ਮੇਂ ਮਿਲ ਕਰ ਗ਼ੁਲੋ ਗ਼ੁਲਜ਼ਾਰ ਹੋਤਾ ਹੈ'। ਪਹਿਲਾਂ ਖ਼ਾਕ 'ਚ ਖ਼ਾਕ ਹੋਣਾ, ਫਿਰ ਪੁੰਗਰਨਾ, ਵਿਕਾਸ ਕਰਨਾ ਤੇ ਫਿਰ ਖਿੜਨ ਤੱਕ ਦੇ ਪਿਛੋਕੜ ਵਿਚ ਹਠ ਤੇ ਸਾਹਸ ਹੀ ਤਾਂ ਹੈ।

ਉਪਰੋਕਤ ਪੰਕਤੀਆਂ ਵਿਚ ਭਾਈ ਗੁਰਦਾਸ ਜੀ ਨੇ 'ਤਿਲ' ਦਾ ਦ੍ਰਿਸ਼ਟਾਂਤ ਦੇ ਕੇ ਉੱਤਮ ਹਠੀ ਦਾ ਹੀ ਜ਼ਿਕਰ ਕੀਤਾ ਹੈ ਭਾਵ ਕਿ, ਤਿਲ ਨੇ ਕੋਹਲੂ ਦੀ ਘਾਣੀ ਵਿਚ ਆਪਣੇ ਆਪ ਨੂੰ ਪਿੜਵਾ ਕੇ ਤੇਲ ਕਢਵਾਇਆ, ਫਿਰ ਤੇਲ ਨੇ ਆਪਣੇ ਆਪ ਨੂੰ ਦੀਵੇ ਵਿਚ ਸੜਵਾ ਕੇ ਆਪਣੇ ਪ੍ਰਕਾਸ਼ ਨਾਲ ਅੰਧਕਾਰ ਦੂਰ ਕੀਤਾ। ਜੇ ਕਰ ਹਠ ਨਾ ਹੁੰਦਾ ਤਾਂ ਪ੍ਰਕਾਸ਼ ਵੀ ਨਾ ਹੁੰਦਾ। 'ਬਾਬਾਣੀਆ ਕਹਾਣੀਆ' ਹਰ ਧਰਤੀ ਦੇ ਲੋਕਾਂ ਲਈ ਪ੍ਰੇਰਕ ਸ਼ਕਤੀ ਹੁੰਦੀਆਂ ਹਨ। ਸਿੱਖ ਪੰਥ ਦੀ ਅਰਦਾਸ ਅਜਿਹੇ ਯੋਧਿਆਂ ਨੂੰ ਹੀ ਨਮਸਕਾਰ ਹੈ। ਖੋਜ, ਵਿੱਦਿਆ, ਖੇਤੀ, ਭਗਤੀ, ਬੰਦਗੀ, ਵਣਜ ਤੇ ਅੰਮ੍ਰਿਤ ਵੇਲੇ ਦਾ ਜਾਗਣਾ ਭਾਵ ਕੁਝ ਵੀ ਹਠ ਤੋਂ ਬਿਨਾਂ ਨਹੀਂ ਹੋ ਸਕਦਾ। ਇਸ ਲਈ 'ਉੱਤਮ ਹਠ' ਮਨੁੱਖੀ ਜੀਵਨ ਲਈ ਵਰਦਾਨ ਹੈ ਅਤੇ ਜਿਸ ਨੇ ਜੀਵਨ ਵਿਚ ਕੁਝ ਕਰਨਾ ਹੈ ਉਸ ਨੂੰ 'ਹਠ ਕਲਾ' ਦੀ ਬਰਕਤ ਤੋਂ ਜਾਣੂ ਹੋਣਾ ਜ਼ਰੂਰੀ ਹੈ। ■

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਸਿੱਖੀ ਧਰਮ ਨ੍ਰਿਬਾਹਨਿ ਕਰੋ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਭੱਟ ਸਾਹਿਬਾਨ ਆਪਣੀ ਰਚਨਾ ਵਿਚ ਬਿਆਨ ਕਰਦੇ ਹਨ ਕਿ ਉਹ ਆਤਮਿਕ ਗਿਆਨ ਦੀ ਪ੍ਰਾਪਤੀ ਲਈ ਦਰ-ਦਰ ਭਟਕਦੇ ਰਹੇ ਪਰ ਜਦੋਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਸੋਭਾ ਸੁਣੀ ਤਾਂ ਉਹ ਗੁਰੂ-ਦਰਬਾਰ ਆਏ ਜਿਸ ਨਾਲ ਉਨ੍ਹਾਂ ਦੇ ਸਭ ਸੰਸੇ ਮੁੱਕ ਗਏ। ਏਸੇ ਲਈ ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਮਹਿਮਾ ਗਾਇਨ ਕੀਤੀ। ਭੱਟ ਮਥਰਾ ਜੀ ਨੇ ਸਤਿਗੁਰੂ ਜੀ ਦੀ ਮਹਿਮਾ ਦੇ ਗੁਣ ਗਾਇਨ ਕਰਦਿਆਂ ਕਿਹਾ ਹੈ ਕਿ ਕਲਯੁੱਗ ਦੇ ਸਮੁੰਦਰ ਤੋਂ ਤਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਹਰੀ ਨਾਮ-ਰੂਪ ਵਿਚ ਪ੍ਰਗਟ ਹੋਏ ਹਨ। ਗੁਰੂ ਸਾਹਿਬ ਦੇ ਹਿਰਦੇ ਵਿਚ ਨਿਰੰਕਾਰ ਜੀ ਵੱਸਦੇ ਹਨ ਜੋ ਸਭ ਦੁੱਖਾਂ-ਦਰਿਦ੍ਰਾਂ ਨੂੰ ਦੂਰ ਕਰਨ ਵਾਲੇ ਹਨ:

*ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ॥*
*ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ॥* (ਪੰਨਾ ੧੪੦੯)

ਇਸ ਤਰ੍ਹਾਂ ਦੀ ਸੋਭਾ ਭਾਈ ਫਿਰਨਾਂ ਸੂਦ ਅਤੇ ਭਾਈ ਭੋਲੂ, ਭਾਈ ਜੱਟੂ, ਭਈ ਭੱਟੂ ਜੋ ਤਿਵਾੜੀ ਪੰਡਤ ਸਨ, ਨੇ ਸੁਣੀ। ਚਾਰੇ ਮਿਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰ 'ਤੇ ਆਏ। ਪਾਤਸ਼ਾਹ ਜੀ ਦੇ ਦਰਸ਼ਨ ਕਰ ਕੇ ਨਮਸਕਾਰ ਕੀਤੀ। ਫਿਰ ਬੇਨਤੀ ਕਰਦਿਆਂ ਕਿਹਾ 'ਹੇ ਗਰੀਬ ਨਿਵਾਜ ਸਤਿਗੁਰ ਜੀ! ਅਸੀਂ ਗੰਗਾ ਇਸ਼ਨਾਨ ਲਈ ਗਏ ਸਾਂ। ਉੱਥੇ ਪੰਡਤਾਂ ਵਿਚ ਚਰਚਾ ਸੁਣੀ ਕਿ ਪਹਿਲਾਂ ਬਹੁਤ ਅਵਤਾਰ, ਦੇਵਤੇ, ਸਿੱਧ ਪੁਰਸ਼ ਅਤੇ ਹੋਰ ਮਹਾਂਪੁਰਸ਼ ਹੋਏ ਹਨ, ਸਭ ਨੇ ਗੁਰੂ ਧਾਰਨ ਕੀਤਾ। ਜਗਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬੜੇ ਮਹਾਨ ਗੁਰੂ ਹੋਏ ਹਨ ਜਿਨ੍ਹਾਂ ਨੇ ਨਿਰਾਲਾ ਪੰਥ ਪੈਦਾ ਕੀਤਾ ਹੈ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਹੋਇਆ?' ਅਸਾਂ ਆਖਿਆ ਕਿ ਸਾਡੇ ਵਿੱਚੋਂ ਕਿਸੇ ਨੂੰ ਗਿਆਨ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਧਾਰਨ ਕੀਤਾ ਸੀ ਜਾਂ ਨਹੀਂ। ਪਰ ਉਨ੍ਹਾਂ ਦੀ ਗੁਰਗੱਦੀ 'ਤੇ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਬਿਰਾਜਮਾਨ ਹਨ, ਜੋ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ। ਉਨ੍ਹਾਂ ਪਾਸੋਂ ਸੁੰਦਰ ਵਿਵੇਕ-ਵਿਚਾਰ ਸੁਣ ਕੇ ਫਿਰ ਤੁਹਾਡੇ ਕੋਲ ਆਣ ਕੇ ਦੱਸਾਂਗੇ।' ਪਾਤਸ਼ਾਹ ਜੀ ਨੇ ਇਹ ਸੁਣਿਆ ਤੇ ਫਿਰ ਪਾਵਨ ਮੁਖ ਤੋਂ ਬਚਨ ਕਰਦਿਆਂ ਕਿਹਾ 'ਹੇ ਭਾਈ ਸਿੱਖੋ! ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਗੁਰੂ ਨਿਰੰਕਾਰ ਜੀ ਆਪ ਹੀ ਹਨ। ਜਿੱਥੇ ਦੇਵਤਿਆਂ ਤੇ ਮਨੁੱਖਾਂ ਦੀ ਪਹੁੰਚ ਨਹੀਂ, ਉਹ ਸਤਿਗੁਰੂ ਜੀ ਦੇ ਗੁਰੂ ਨੂੰ ਕਿਵੇਂ ਸਮਝ ਸਕਦੇ ਹਨ। ਯਥਾ:-

*ਸ੍ਰੀ ਮੁਖ ਤੇ ਸੁਭ ਬਾਕ ਉਚਾਰਾ। 'ਸ੍ਰੀ ਨਾਨਕ ਗੁਰ ਏਕੰਕਾਰਾ।*
*ਸੁਰ ਨਰ ਕੀ ਗਮਤਾ ਨਹਿਂ ਜਹਾਂ। ਸਤਿਗੁਰ ਕੋ ਗੁਰ ਸਮਝਹਿ ਕਹਾਂ॥੧੯॥*
(ਸ੍ਰੀ ਗੁ.ਪ੍ਰ.ਸੂ.ਗ੍ਰੰ.ਰਾਸਿ ਤੀਜੀ, ਅਧਿ: ੫੫)

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ:

*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥* (ਪੰਨਾ ੫੯੯)

* ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੯-੯੮੨੧੨

ਪੰਚਮ ਪਾਤਸ਼ਾਹ ਜੀ ਬਚਨ ਕਰਦਿਆਂ ਹੋਰ ਅਗੇ ਕਿਹਾ 'ਹੇ ਭਾਈ! ਸ੍ਰੀ ਗੁਰੂ ਨਾਨਕ ਦੇਵ ਜੀ ਗਿਆਨ ਦਾ ਪ੍ਰਕਾਸ਼ ਸਨ। ਸਰੀਰ ਦੀ ਮਰਯਾਦਾ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੁਰੂ ਧਾਰਨ ਕੀਤਾ ਤੇ ਸਤਿਗੁਰ ਜੀ ਨੇ ਅੱਗੇ ਆਪ ਗੁਰਗੱਦੀ ਦਿੱਤੀ।' ਉਨ੍ਹਾਂ ਸਿੱਖਾਂ ਨੇ ਇਹ ਬਚਨ ਸੁਣਿਆ ਤੇ ਫਿਰ ਬੇਨਤੀ ਕੀਤੀ 'ਹੇ ਸੱਚੇ ਪਾਤਸ਼ਾਹ ਜੀ 'ਗੁਰੂ' ਹਨ੍ਹੇਰੇ ਨੂੰ ਦੂਰ ਕਰ ਕੇ ਪ੍ਰਕਾਸ਼ ਕਰਦਾ ਹੈ।' ਪਾਤਸ਼ਾਹ ਜੀ ਨੇ ਫੁਰਮਾਇਆ 'ਹੇ ਗੁਰਸਿੱਖੋ! ਜਿਸ ਦੇ ਉਪਦੇਸ਼ ਦੇਣ ਨਾਲ ਪ੍ਰਕਾਸ਼ ਹੋ ਜਾਂਦਾ ਹੈ, ਸਮੂਹ ਲੋਕ ਉਸ ਨੂੰ ਗੁਰੂ ਕਹਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗਿਆਨ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਸੀ ਅਤੇ ਇਹ ਵਡਿਆਈ ਜਨਮ ਤੋਂ ਹੀ ਸੀ। ਸਤਿਗੁਰ ਜੀ ਛੋਟੀ ਉਮਰ ਤੋਂ ਹੀ ਉਪਦੇਸ਼ ਦੇਣ ਲੱਗ ਪਏ ਸਨ। ਵੱਡੇ ਭਾਗਾਂ ਵਾਲਿਆਂ ਨੇ ਸਤਿਗੁਰ ਪਾਸੋਂ ਉਪਦੇਸ਼ ਲੈ ਕੇ ਆਪਣਾ ਅਗਿਆਨ ਦੂਰ ਕਰ ਲਿਆ ਤੇ ਇੱਜ਼ਤ ਮਾਣ ਕਮਾਇਆ:-

*ਸੁਨਿ ਕਰਿ ਤਿਨ ਪੁਨਿ ਸੰਸੈ ਕੀਨਾ। 'ਗੁਰ ਹੁਇ ਸੋ ਉਪਦੇਸ਼ਿ ਜਿ ਦੀਨਾ।*
*ਨਾਮ ਕਹੈਂ ਗੋ ਕੋ ਤਮ ਨਾਸ਼। -ਰੂ- ਕੋ ਅਰਥ ਜੁ ਕਰਹਿ ਪ੍ਰਕਾਸ਼॥੨੧॥*
*ਜਿਸ ਉਪਦੇਸ਼ੇ ਤੇ ਹੋਇ ਜਾਇ। ਗੁਰੂ ਕਹੈਂ ਤਿਹ ਨਰ ਸਮੁਦਾਇ।*
*ਸ੍ਰੀ ਨਾਨਕ ਭੇ ਸੁਤੇ ਪ੍ਰਕਾਸ਼। ਜਨਮਤਿ ਤੇ ਅਜ਼ਮਤ ਜਿਨਿ ਪਾਸ॥ ੨੨॥*
*ਲਘੁ ਬਯ ਮਹਿਂ ਉਪਦੇਸਿਨ ਲਾਗੇ। ਮਾਨਿ ਕਮਾਯਹੁ ਨਰ ਬਡਭਾਗੇ।*

(ਸ੍ਰੀ.ਗੁ.ਪ੍ਰ.ਸੂ.ਗ੍ਰੰ.ਰਾਸਿ ਤੀਜੀ, ਅਧਿ : ੫੫)

ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਦੇ ਮਹਾਨ ਗੁਰੂ ਹੋਏ ਹਨ। ਸਤਿਗੁਰੂ ਜੀ ਨੇ ਸ੍ਰੀ ਗੁਰੂ ਅੰਗਦ ਜੀ ਨੂੰ ਗੁਰੂ ਥਾਪ ਕੇ ਆਪਣੀ ਜੋਤ ਜਗਾਈ। ਇਸ ਲਈ ਗੁਰੂ 'ਤੇ ਵਿਸ਼ਵਾਸ ਰੱਖੋ ਅਤੇ ਸਿੱਖ ਧਰਮ ਅਨੁਸਾਰ ਆਪਣਾ ਜੀਵਨ ਨਿਰਬਾਹ ਕਰੋ। ਸਾਰੇ ਵੱਡੇ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰ ਕੇ ਲੋਕ-ਪ੍ਰਲੋਕ ਦਾ ਆਨੰਦ ਪ੍ਰਾਪਤ ਕਰੋ, ਸਤਿਗੁਰਾਂ ਪਾਸੋਂ ਪਾਵਨ ਉਪਦੇਸ਼ ਸੁਣ ਕੇ ਉਹ ਚਾਰੇ ਪ੍ਰਸੰਨ ਹੋ ਗਏ। ਸਭ ਸ਼ੰਕੇ ਮੁੱਕ ਗਏ। ਫਿਰ ਸਤਿਗੁਰ ਦੇ ਦਰਬਾਰ ਵਿਚ ਸੇਵਾ ਕਰ ਕੇ ਹਿਰਦੇ ਵਿਚਲੀ ਦੁਖਦਾਈ ਅਗਿਆਨਤਾ ਦੂਰ ਕਰ ਲਈ ਅਤੇ ਆਪਣਾ ਲੋਕ-ਪ੍ਰਲੋਕ ਸੁਹੇਲਾ ਕਰ ਲਿਆ ਇਸ ਵਾਰਤਾ ਨੂੰ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨਿਮਨਲਿਖਤ ਅਨੁਸਾਰ ਬਿਆਨ ਕੀਤਾ ਹੈ:-

*ਸੁਯੰ ਪ੍ਰਕਾਸ਼ ਪ੍ਰਥਮ ਹੀ ਥਿਏ। ਤਨ ਮਿਰਯਾਦਾ ਧਾਰਤਿ ਭਏ।*
*ਸ੍ਰੀ ਅੰਗਦ ਕੋ ਗੁਰੂ ਸਥਾਪਿ। ਜੋਤਿ ਜਗਾਈ ਅਪਨੀ ਆਪ॥੩੧॥*
*ਯਾਂਤੇ ਨਿਸ਼ਚਾ ਗੁਰ ਮਹਿਂ ਧਰੋ। ਸਿੱਖੀ ਧਰਮ ਨ੍ਰਿਬਾਹਨਿ ਕਰੋ।*
*ਹਲਤ ਪਲਤ ਮਹਿਂ ਲਹੋ ਅਨੰਦ। ਜੀਤਹੁ ਸਕਲ ਬਿਕਾਰ ਬਿਲੰਦ॥੩੨॥* (ਉਹੀ)

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਨ੍ਹਾਂ ਸਿੱਖਾਂ ਦੇ ਨਾਵਾਂ ਦਾ ਜ਼ਿਕਰ ਇੰਝ ਕੀਤਾ ਹੈ:-

*ਜਟੂ ਭਟੂ ਵੰਤਿਆ ਫਿਰਣਾ ਸੂਦੁ ਵਡਾ ਸਤ ਭਾਈ।*
*ਭੋਲੂ ਭਟੂ ਜਾਣੀਅਨਿ ਸਨਮੁਖ ਤੇਵਾੜੀ ਸੁਖਦਾਈ।* (ਵਾਰ ੧੧:੧੯)

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਮਹਿਮਾ ਅਪਰੰਪਾਰ

*-ਬੀਬੀ ਸੁਖਦੇਵ ਕੌਰ ਚਮਕ**

ਸ੍ਰੀ ਹਰਿਕ੍ਰਿਸ਼ਨ ਜੀ ਦੀ ਮਹਿਮਾ ਅਪਰੰਪਾਰ,
ਜਾਣੇ ਕੁੱਲ ਸੰਸਾਰ ਸੰਗਤੇ, ਜਾਣੇ ਸਭ ਸੰਸਾਰ।
ਨਾਨਕ ਦੀ ਅਠਵੀਂ ਜੋਤ ਧਿਆਓ, ਬੇੜਾ ਹੋਵੇ ਪਾਰ।
ਸੰਗਤੇ! ਬੇੜਾ ਹੋਵੇ ਪਾਰ।

ਛੋਟੀ ਉਮਰੇ ਵੱਡੀ ਬਖ਼ਸ਼ਿਸ਼, ਸਤਿਗੁਰ ਸੱਚੇ ਪਾਈ,
ਜੋਤ ਜੁਗਤਿ ਗੁਰੂ ਨਾਨਕ ਵਾਲੀ, ਦਾਤ ਅਮੋਲਕ ਪਾਈ।
ਨਾਨਕ ਦੀ ਗੁਰਗੱਦੀ ਦੇ ਵਾਰਸ, ਜੱਗ ਦਾ ਤਾਰਨਹਾਰ।
ਨਾਨਕ ਦੀ ਅਠਵੀਂ ਜੋਤ ਧਿਆਓ... ... ...

ਪੰਡਤ ਲਾਲ ਚੰਦ ਦਾ ਹੰਕਾਰ ਟੁੱਟਿਆ, ਉਸ ਨੇ ਸੋਝੀ ਪਾਈ,
ਛੱਜੂ ਦੇ ਭਾਗ ਜਾਗ ਪਏ, ਜਦੋਂ ਸਿਰ 'ਤੇ ਛੜੀ ਲਗਾਈ।
ਸ਼ਹਿਰ ਪੰਜੋਖਰਾ ਤੀਰਥ ਬਣਿਆ, ਵਗ ਪਈ ਅੰਮ੍ਰਿਤ ਧਾਰ।
ਨਾਨਕ ਦੀ ਅਠਵੀਂ ਜੋਤ ਧਿਆਓ... ... ...

ਬਾਲਾ ਗੁਰੂ ਦਿਬ ਦ੍ਰਿਸ਼ਟੀ ਕੀਤੀ, ਚੋਰਾਂ ਸਾਧੂ ਬਿਰਤੀ ਪਾਈ,
ਕੁੜੀਮਾਰ ਦੀ ਬਿਰਤੀ ਬਦਲੀ, ਕੀਤੀ ਨਾਰੀ ਦੀ ਵਡਿਆਈ।
ਇੱਛਾ ਪੂਰਕ ਸਰਬ ਸੁਖ ਦਾਤਾ, ਜੱਗ ਦਾ ਪਾਲਨਹਾਰ।
ਨਾਨਕ ਦੀ ਅਠਵੀਂ ਜੋਤ ਧਿਆਓ... ... ...

ਉਨ੍ਹੀਂ ਦਿਨੀਂ ਦਿੱਲੀ ਦੇ ਲੋਕਾਂ ਨੇ, ਚੇਚਕ ਦੀ ਵਬਾ ਪਾਈ,
ਉਸ ਨਿਰੰਕਾਰੀ ਜੋਤ ਨੇ, ਰੋਗਾਂ ਤੋਂ ਮੁਕਤੀ ਦਿਵਾਈ।
ਜਿਸ ਵੀ ਬਾਲਾ ਗੁਰੂ ਧਿਆਇਆ, ਉਹ ਤਰਿਆ ਸੰਸਾਰ।
ਨਾਨਕ ਦੀ ਅਠਵੀਂ ਜੋਤ ਧਿਆਓ... ... ...

ਦਿੱਲੀ, ਰਾਜਾ ਜੈ ਸਿੰਘ ਨੇ ਬੰਗਲੇ ਵਿਚ, ਝਲਕ ਗੁਰਾਂ ਦੀ ਪਾਈ,
ਉਸ ਨੇ ਬੰਗਲਾ ਅਰਪਨ ਕੀਤਾ, ਸਤਿਗੁਰ ਦੀ ਰਹਿਮਤ ਪਾਈ।
ਬੰਗਲਾ, ਬੰਗਲਾ ਸਾਹਿਬ ਬਣਿਆ, ਝੁਕੇ ਸਭ ਸੰਸਾਰ।
ਨਾਨਕ ਦੀ ਅਠਵੀਂ ਜੋਤ ਧਿਆਓ... ... ... ■

* *ਰੀਟਾਇਰਡ ਹੈੱਡ ਮਿਸਟ੍ਰੈਸ, ੯/੧੨, ਗੁਰੂ ਹਰਿ ਰਾਇ ਨਗਰ, ਡੀ.ਏ.ਵੀ. ਕਾਲਜ ਰੋਡ, ਦਸੂਹਾ।*




# ਸਿੱਖ ਦੀ ਪਰਿਭਾਸ਼ਾ ਨੂੰ ਸਮਝਣਾ ਸੁਆਗਤਯੋਗ–ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੮ ਮਈ– ਪੂਰੀ ਦੁਨੀਆ 'ਚ ਸਭ ਤੋਂ ਵੱਡੇ ਦੇਸ਼ ਅਮਰੀਕਾ ਵੱਲੋਂ ਸਾਬਤ ਸੂਰਤ ਨੌਜਵਾਨਾਂ ਨੂੰ ਦੇਸ਼ ਦੀ ਸੁਰੱਖਿਆ ਲਈ ਪੁਲੀਸ ਵਿਭਾਗ 'ਚ ਭਰਤੀ ਕਰਨਾ ਅਤੇ ਸਿੱਖਾਂ ਨੂੰ ਸੁਰੱਖਿਆ ਕਰਨਯੋਗ ਸਮਝਣਾ ਅਮਰੀਕਾ ਸਰਕਾਰ ਦਾ ਫੈਸਲਾ ਸੁਆਗਤਯੋਗ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਕਰਦਿਆਂ ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਅਮਰੀਕਾ ਦੇ ਸ਼ਹਿਰ ਵਾਸ਼ਿੰਗਟਨ 'ਚ ਸਾਬਤ ਸੂਰਤ ਸਿੱਖ ਨੌਜਵਾਨਾਂ ਨੂੰ ਆਪਣੇ ਰਵਾਇਤੀ ਪਹਿਰਾਵੇ ਦੀ ਪਹਿਚਾਣ ਤੇ ਅਨਿਖੜਵੇਂ ਅੰਗ ਵਜੋਂ ਦਸਤਾਰ ਸਮੇਤ ਡਿਊਟੀ ਕਰਨ ਬਾਰੇ ਉੱਥੋਂ ਦੇ ਪੁਲਿਸ ਵਿਭਾਗ ਵੱਲੋਂ ਦਿੱਤੀ ਖੁੱਲ੍ਹ ਨਾਲ ਪੂਰੇ ਸਿੱਖ ਭਾਈਚਾਰੇ ਵਿਚ ਖੁਸ਼ੀ ਪਾਈ ਜਾ ਰਹੀ ਹੈ।

ਉਨ੍ਹਾਂ ਕਿਹਾ ਕਿ ਜਿਹੜੇ ਦੇਸ਼ ਸੁਰੱਖਿਆ ਦੇ ਨਾਮਪੁਰ ਅਜੇ ਵੀ ਸਿੱਖ ਭਾਈਚਾਰੇ ਨਾਲ ਵਿਤਕਰਾ ਕਰਦੇ ਹੋਏ ਸਿੱਖਾਂ ਨੂੰ ਦਸਤਾਰ ਸਜਾਉਣੋਂ ਰੋਕ ਰਹੇ ਹਨ, ਉਨ੍ਹਾਂ ਦੇਸ਼ਾਂ ਨੂੰ ਯੂ. ਐਨ. ਓ. ਦੇ ਫੈਸਲੇ 'ਤੇ ਦੁਨੀਆ ਦੇ ਸਭ ਤੋਂ ਵੱਡੇ ਦੇਸ਼ ਅਮਰੀਕਾ ਵੱਲੋਂ ਦਿੱਤੇ ਫੈਸਲੇ ਅਨੁਸਾਰ ਸਿੱਖ ਭਾਈਚਾਰੇ ਦੀ ਕਦਰ ਕਰਨੀ ਚਾਹੀਦੀ ਹੈ।

ਉਨ੍ਹਾਂ ਕਿਹਾ ਕਿ ਕੈਨੇਡਾ ਦੇ ਸ਼ਹਿਰ ਟੋਰਾਂਟੋ 'ਚ ਵਰਲਡ ਸਿੱਖ ਆਰਗੇਨਾਈਜੇਸ਼ਨ ਨੇ ਉਨਟਾਰਿਉ ਵਿਖੇ ਮਨੁੱਖੀ ਅਧਿਕਾਰ ਕਮਿਸ਼ਨ, ਟੋਰਾਂਟੋ ਪੁਲਿਸ ਸਰਵਿਸ ਬੋਰਡ, ਅਟਾਰਨੀ ਜਨਰਲ ਅਤੇ ਸੰਬੰਧਿਤ ਮੰਤਰਾਲੇ ਵੱਲੋਂ ਮਿਲ ਕੇ ਕੀਤੇ ਫੈਸਲੇ ਅਨੁਸਾਰ ਅੰਮ੍ਰਿਤਧਾਰੀ ਸਿੰਘ ਹੁਣ ਅਦਾਲਤ ਵਿਚ ਕਿਰਪਾਨ ਸਹਿਤ ਦਾਖਲ ਹੋ ਸਕਦਾ ਹੈ, ਉਹ ਵੀ ਸ਼ਲਾਘਾਯੋਗ ਹੈ।

ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਧਾਰਮਿਕ ਜਥੇਬੰਦੀ ਹੋਣ ਕਰਕੇ ਸਮੇਂ–ਸਮੇਂ ਅਨੁਸਾਰ ਸਿੱਖ ਭਾਈਚਾਰੇ ਨੂੰ ਕਿਸੇ ਵੀ ਦੇਸ਼ ਵਿਚ ਮੁਸ਼ਕਲ ਪੇਸ਼ ਆਉਣ ਤੇ ਸੰਬੰਧਿਤ ਦੇਸ਼ ਦੇ ਸਫੀਰ, ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਵਿਦੇਸ਼ ਮੰਤਰੀ ਨੂੰ ਪੱਤ੍ਰਕਾ ਲਿਖ ਕੇ ਮਸਲੇ ਦੇ ਤੁਰੰਤ ਹੱਲ ਲਈ ਯਤਨਸ਼ੀਲ ਰਹਿੰਦੀ ਹੈ।

# ਜਥੇ. ਅਵਤਾਰ ਸਿੰਘ ਨੇ ਫੌਜ ਮੁਖੀ ਜਨਰਲ ਸ. ਬਿਕਰਮ ਸਿੰਘ ਨੂੰ ਵਧਾਈ ਭੇਜੀ

ਸ੍ਰੀ ਅੰਮ੍ਰਿਤਸਰ: ੦੨ ਜੂਨ:- ਜਥੇਦਾਰ ਅਵਤਾਰ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜਨਰਲ ਸ. ਬਿਕਰਮ ਸਿੰਘ ਨੂੰ ਭਾਰਤ ਦੀ ਥਲ

ਸੈਨਾ ਦੇ ਮੁਖੀ ਬਣਨ ਤੇ ਵਧਾਈ ਦਿੰਦਿਆਂ ਕਿਹਾ ਹੈ ਇਸ ਨਾਲ ਸਮੁੱਚੇ ਦੇਸ਼-ਵਿਦੇਸ਼ ਵਿਚ ਕੌਮ ਦਾ ਅਕਸ ਵਧੀਆ ਪੁੱਜੇਗਾ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਕੌਮ ਲਈ ਖੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਭਾਰਤੀ ਸੈਨਾ ਦਾ ਮੁਖੀ ਇਕ ਸਿੱਖ ਜਨਰਲ ਸ. ਬਿਕਰਮ ਸਿੰਘ ਬਣਿਆ ਹੈ। ਉਨ੍ਹਾਂ ਜਨਰਲ ਨੂੰ ਸ਼ੁਭ ਇੱਛਾਵਾਂ ਤੇ ਵਧਾਈ ਦਿੰਦਿਆਂ ਆਸ ਪ੍ਰਗਟਾਈ ਕਿ ਉਹ ਜਿੱਥੇ ਆਪਣੇ ਸੇਵਾ ਕਾਲ ਵਿਚ ਵਧੀਆ ਕਾਰਗੁਜ਼ਾਰੀ ਦੇ ਨਾਲ-ਨਾਲ ਸਿੱਖ ਕੌਮ ਨੂੰ ਮਾਣ ਦੇਣਗੇ, ਉੱਥੇ ਭਾਰਤ ਦੇਸ਼ ਲਈ ਵੀ ਚੰਗੇ ਮੀਲ ਪੱਥਰ ਸਥਾਪਿਤ ਕਰਨਗੇ। ਉਨ੍ਹਾਂ ਕਿਹਾ ਕਿ ੧੯੮੪ ਦੇ ਫੌਜੀ ਹਮਲੇ ਸਮੇਂ ਸਿੱਖ ਕੌਮ ਦਾ ਅਣਮੁੱਲਾ ਸਰਮਾਇਆ ਜੋ ਕੌਮੀ ਪੱਧਰ 'ਤੇ ਇਕੱਤਰ ਕੀਤਾ ਗਿਆ ਸੀ, ਅਨਮੋਲ ਅਤੇ ਵੱਡਮੁੱਲਾ ਸਿੱਖ ਸਾਹਿਤ, ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਫੌਜ ਵੱਲੋਂ ਬਾਰੂਦ ਨਾਲ ਫੂਕ ਦਿੱਤਾ ਗਿਆ ਤੇ ਵੱਡੀ ਪੱਧਰ 'ਤੇ ਸੰਦੂਕਾਂ ਅਤੇ ਬੋਰੀਆਂ ਵਿਚ ਪਾ ਕੇ ਨਾਲ ਲੈ ਗਈ। ਸ਼੍ਰੋਮਣੀ ਕਮੇਟੀ ਵੱਲੋਂ ਵਾਰ-ਵਾਰ ਯਤਨ ਕੀਤਾ ਜਾਂਦਾ ਰਿਹਾ ਕਿ ਫੌਜ ਵੱਲੋਂ ਕਬਜ਼ੇ ਵਿਚ ਲਏ ਗਏ ਇਤਿਹਾਸਿਕ ਅਨਮੋਲ ਖਰੜੇ ਅਤੇ ਸਾਹਿਤ ਸਾਨੂੰ ਵਾਪਸ ਕੀਤਾ ਜਾਵੇ ਜੋ ਅਜੇ ਤਕ ਹੋ ਨਹੀਂ ਸਕਿਆ, ਅਸੀਂ ਆਸ ਪ੍ਰਗਟਾਉਂਦੇ ਹਾਂ ਕਿ ਜਨਰਲ ਸ. ਬਿਕਰਮ ਸਿੰਘ ਇਸ ਵੱਲ ਵਿਸ਼ੇਸ਼ ਧਿਆਨ ਦੇਣਗੇ ਅਤੇ ਫੌਜ ਵਿਚ ਵੱਖ-ਵੱਖ ਕੰਪਨੀਆਂ ਵਿਚ ਬਣੇ ਗੁਰਦੁਆਰਾ ਸਾਹਿਬਾਨ ਦੀ ਠੀਕ ਸਾਂਭ-ਸੰਭਾਲ ਤੇ ਮਰਯਾਦਾ ਵੱਲ ਵੀ ਵਿਸ਼ੇਸ਼ ਰੁਚੀ ਦਿਖਾਉਣਗੇ ਅਤੇ ਨਾਲ ਹੀ ਇਨ੍ਹਾਂ ਧਾਰਮਿਕ ਅਸਥਾਨਾਂ ਅੰਦਰ ਸੇਵਾ ਨਿਭਾਉਣ ਵਾਲਾ ਸਟਾਫ ਗ੍ਰੰਥੀ ਸਿੰਘ ਤੇ ਸਹਿਯੋਗੀਆਂ ਦੀ ਭਰਤੀ ਯਕੀਨੀ ਬਣਾਏ ਜਾਵੇ। ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਫੌਜ ਦੀ ਭਰਤੀ ਵੀ ਵਿਚ ਦਿਨੋਂ-ਦਿਨ ਸਿੱਖ ਨੌਜਵਾਨਾਂ ਦੀ ਘੱਟ ਰਹੀ ਗਿਣਤੀ ਨੂੰ ਵੀ ਸਹੀ ਅਨੁਪਾਤ ਵਿਚ ਲਿਆਇਆ ਜਾਵੇ।

## ਜੂਨ ੧੯੮੪ ਦੀ ਸ਼ਹੀਦੀ ਯਾਦਗਾਰ ਦਾ ਨੀਂਹ ਪੱਥਰ ਰੱਖਿਆ

ਸ੍ਰੀ ਅੰਮ੍ਰਿਤਸਰ: ੦੬ ਜੂਨ- ਜੂਨ ੧੯੮੪ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਇਤਿਹਾਸਿਕ ਅਸਥਾਨਾਂ 'ਤੇ ਸਮੇਂ ਦੀ ਕੇਂਦਰੀ ਸਰਕਾਰ ਵੱਲੋਂ ਆਪਣੇ ਹੀ ਦੇਸ਼ ਦੀ ਫੌਜ ਕੋਲੋਂ ਹਮਲਾ ਕਰਵਾ ਕੇ ਭਗਤੀ ਤੇ ਸ਼ਕਤੀ ਦੇ ਪ੍ਰਤੀਕ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ ਤੇ ਹਜ਼ਾਰਾਂ ਬੇਦੋਸ਼ੇ ਸਿੰਘ-ਸਿੰਘਣੀਆਂ ਤੇ ਬੱਚਿਆਂ ਨੂੰ ਸ਼ਹੀਦ ਕਰ ਦਿੱਤਾ। ਭਾਰਤੀ ਫੌਜ ਵੱਲੋਂ ਕੀਤੀ ਇਸ ਕਾਰਵਾਈ ਦਾ ਡੱਟ ਕੇ ਵਿਰੋਧ ਕਰਦੇ ਹੋਏ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ ਤੇ ਜਨਰਲ ਸੁਬੇਗ ਸਿੰਘ ਦੀ ਅਗਵਾਈ ਚ ਸੈਂਕੜੇ

ਜੁਝਾਰੂ ਸਿੰਘ ਸ਼ਹੀਦ ਹੋ ਗਏ। ਸ਼ਹੀਦ ਹੋਏ ਉਨ੍ਹਾਂ ਸਿੰਘਾਂ ਦੀ ੨੮ਵੀਂ ਯਾਦ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪਾਏ ਗਏ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਇੰਦਰਜੀਤ ਸਿੰਘ ਦੇ ਰਾਗੀ ਜਥੇ ਵੱਲੋਂ ਇਲਾਹੀ ਬਾਣੀ ਦੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਤੇ ਅਰਦਾਸ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵੱਲੋਂ ਕੀਤੀ ਗਈ, ਉਪਰੰਤ ਹੁਕਮਨਾਮਾ ਗਿਆਨੀ ਗੁਰਮੁਖ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖਤ ਸਾਹਿਬ ਨੇ ਲਿਆ।

ਸ੍ਰੀ ਅਕਾਲ ਤਖਤ ਸਾਹਿਬ ਵਿਖੇ ਘੱਲੂਘਾਰੇ ਦੀ ਯਾਦ ਮਨਾਉਂਦਿਆਂ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਨੰਦਗੜ੍ਹ ਜਥੇਦਾਰ ਤਖਤ ਸ੍ਰੀ ਦਮਦਮਾ ਸਾਹਿਬ, ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੇ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜਥੇਦਾਰ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੇ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਵੱਲੋਂ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਜਿੰਦਾ ਸ਼ਹੀਦ ਦੀ ਉਪਾਧੀ ਬਖ਼ਸ਼ਿਸ਼ ਕੀਤੀ ਗਈ, ਜਿਸ ਵਿਚ ਤਸਤਰੀ, ਸਿਰੀ ਸਾਹਿਬ, ਲੋਈ ਤੇ ਸਿਰੋਪਾਓ ਦੀ ਬਖ਼ਸ਼ਿਸ਼ ਉਨ੍ਹਾਂ ਦੀ ਭੈਣ ਬੀਬੀ ਕਮਲਦੀਪ ਕੌਰ ਨੇ ਪ੍ਰਾਪਤ ਕੀਤੀ। ਇਸ ਉਪਰੰਤ ਜੂਨ ੧੯੮੪ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਆਨ ਤੇ ਸ਼ਾਨ ਦੀ ਰਾਖੀ ਕਰਦਿਆਂ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਦੀ ਅਗਵਾਈ 'ਚ ਸੈਂਕੜੇ ਜੁਝਾਰੂ ਸਿੰਘਾਂ ਦੀ ਸ਼ਹੀਦੀ ਯਾਦਗਾਰ ਦਾ ਨੀਂਹ ਪੱਥਰ ਸਿੰਘ ਸਾਹਿਬਾਨ ਗਿਆਨੀ ਗੁਰਬਚਨ ਸਿੰਘ, ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ, ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਤੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰੱਖਿਆ ਗਿਆ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਸ. ਗੁਰਬਚਨ ਸਿੰਘ ਕਰਮੂੰਵਾਲ, ਸ. ਗੁਰਚਰਨ ਸਿੰਘ, ਸ. ਰਾਮ ਸਿੰਘ, ਬਾਬਾ ਸੁਖਚੈਨ ਸਿੰਘ ਧਰਮਪੁਰਾ, ਸ.ਭਗਵੰਤ ਸਿੰਘ ਸਿਆਲਕਾ, ਭਾਈ ਅਮਰਜੀਤ ਸਿੰਘ, ਜਥੇ. ਜਗੀਰ ਸਿੰਘ ਵਰਪਾਲ, ਜਥੇ. ਸੁਖਵਿੰਦਰ ਸਿੰਘ ਝਬਾਲ, ਬੀਬੀ ਰਣਜੀਤ ਕੌਰ ਮਾਹਲਪੁਰ, ਜਥੇ. ਭਰਪੂਰ ਸਿੰਘ ਖਾਲਸਾ, ਸ. ਗੁਰਿੰਦਰਪਾਲ ਸਿੰਘ ਗੋਰਾ ਤੇ ਸ. ਹਰਜਾਪ ਸਿੰਘ ਸਮੇਤ ਸਮੁੱਚੀਆਂ ਸਿੱਖ ਜਥੇਬੰਦੀਆਂ, ਟਕਸਾਲਾਂ ਦੇ ਮੁਖੀ, ਕਾਰ-ਸੇਵਾ ਵਾਲੇ ਸੰਤ ਮਹਾਂਪੁਰਸ਼ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

## ਜਥੇਦਾਰ ਰਤਨ ਸਿੰਘ ਅਲਹੌਰਾ ਨਮਿਤ ਸ਼ਰਧਾਂਜਲੀ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੰਨ ੧੯੬੫ ਤੋਂ ੨੦੦੪ ਤਕ ਲਗਾਤਾਰ ੩੯ ਸਾਲ ਮੈਂਬਰ ਅਤੇ ਸੀਨੀਅਰ ਮੀਤ ਪ੍ਰਧਾਨ ਦੇ ਅਹੁਦੇ ਤੋਂ ਇਲਾਵਾ ਅਕਾਲੀ ਜਥਾ ਦਿਹਾਤੀ (ਪਟਿਆਲਾ) ਦੇ ਪ੍ਰਧਾਨ, ਸੈਂਟਰਲ ਕੋ-ਅਪ੍ਰੇਟਿਵ ਬੈਂਕ ਦੇ ਦੋ ਵਾਰ ਮੈਨੇਜਿੰਗ ਡਾਇਰੈਕਟਰ ਰਹੇ ਅਤੇ ਸਿੱਖ ਪੰਥ ਵੱਲੋਂ ਪੰਜਾਬ ਅਤੇ ਪੰਜਾਬ ਦੇ ਹਿੱਤਾਂ ਲਈ ਲਗਾਏ ਵੱਖ-ਵੱਖ ਅਕਾਲੀ ਮੋਰਚਿਆਂ ਵਿਚ ਗ੍ਰਿਫਤਾਰੀਆਂ ਦੇਣ ਅਤੇ ਜੇਲ੍ਹਾਂ ਕੱਟਣ ਵਾਲੇ ਸਿੱਖ ਪੰਥ ਦੇ ਸਿਰਮੌਰ ਆਗੂ ਜਥੇਦਾਰ ਰਤਨ ਸਿੰਘ ਅਲਹੌਰਾ ਅਕਾਲ ਪੁਰਖ ਦੇ ਹੁਕਮ ਅਨੁਸਾਰ ਮਿਤੀ ੧੭ ਅਪ੍ਰੈਲ ੨੦੧੨ ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਆਤਮਿਕ ਸ਼ਾਂਤੀ ਲਈ ਉਨ੍ਹਾਂ ਦੇ ਸਮੁੱਚੇ ਪਰਵਾਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ ਦੇ ਭੋਗ ਮਿਤੀ ੧ ਮਈ ੨੦੧੨ ਨੂੰ ਉਨ੍ਹਾਂ ਦੇ ਪਿੰਡ ਅਲਹੌਰਾ ਖੁਰਦ ਜ਼ਿਲ੍ਹਾ ਪਟਿਆਲਾ ਵਿਖੇ ਪਾਏ ਗਏ।

ਇਸ ਸ਼ਰਧਾਂਜਲੀ ਸਮਾਗਮ 'ਤੇ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਅਤੇ ਪੰਜਾਬ ਦੇ ਮੁੱਖ ਮੰਤਰੀ ਸ. ਪਰਕਾਸ਼ ਸਿੰਘ ਜੀ ਬਾਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਕੈਬਨਿਟ ਮੰਤਰੀ ਸ. ਸੁਰਜੀਤ ਸਿੰਘ, ਸ. ਪਰਮਿੰਦਰ ਸਿੰਘ, ਪੰਜਾਬ ਵਿਧਾਨ ਸਭਾ ਦੇ ਸਪੀਕਰ ਸ. ਚਰਨਜੀਤ ਸਿੰਘ ਅਤੇ ਜਥੇ. ਕਰਤਾਰ ਸਿੰਘ ਟੱਕਰ ਆਦਿ ਸ਼ਖ਼ਸੀਅਤਾਂ ਨੇ ਜਥੇ. ਰਤਨ ਸਿੰਘ ਅਲਹੌਰਾ ਦੇ ਸਿੱਖ ਪੰਥ ਅਤੇ ਪੰਜਾਬ ਦੇ ਹਿਤਾਂ ਲਈ ਪਾਏ ਯੋਗਦਾਨਾਂ 'ਤੇ ਚਾਨਣਾ ਪਾਇਆ।

ਇਸ ਮੌਕੇ ਜਥੇ. ਰਤਨ ਸਿੰਘ ਅਲਹੌਰਾ ਦੇ ਸਪੁੱਤਰ ਡਾ. ਦਰਸ਼ਨ ਸਿੰਘ, ਸ. ਕਰਤਾਰ ਸਿੰਘ, ਸ. ਹਰਦੇਵ ਸਿੰਘ, ਸਪੁੱਤਰੀ ਬੀਬੀ ਜਗਜੀਤ ਕੌਰ, ਬੀਬੀ ਅਮਰਜੀਤ ਕੌਰ ਅਤੇ ਜਥੇ. ਦਲੀਪ ਸਿੰਘ ਤੋਂ ਇਲਾਵਾ ਭਾਰੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

## ਧਾਰਮਿਕ ਪ੍ਰੀਖਿਆ ਦੇ ਦਰਜਾ ਪਹਿਲਾ ਅਤੇ ਦੂਜਾ ਦਾ ਨਤੀਜਾ ਜਾਰੀ

ਸ੍ਰੀ ਅੰਮ੍ਰਿਤਸਰ - ੮ ਜੂਨ, ੨੦੧੨: ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚਲੇ ਸਰਕਾਰੀ ਅਤੇ ਗੈਰ ਸਰਕਾਰੀ ਵਿੱਦਿਅਕ ਅਦਾਰਿਆਂ ਵਿਚ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਦੀ ਨਵੰਬਰ ੨੦੧੧ ਵਿਚ ਲਈ ਗਈ ਧਾਰਮਿਕ ਪ੍ਰੀਖਿਆ ਦੇ ਚੌਹਾਂ ਦਰਜਿਆਂ ਵਿੱਚੋਂ ਦਰਜਾ ਪਹਿਲਾ

ਅਤੇ ਦਰਜਾ ਦੂਜਾ ਦਾ ਨਤੀਜਾ ਜਾਰੀ ਕੀਤਾ ਗਿਆ। ਨਤੀਜਾ ਘੋਸ਼ਿਤ ਕਰਨ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਐਡੀ: ਸਕੱਤਰ ਸ. ਸਤਬੀਰ ਸਿੰਘ ਨੇ ਖੁਸ਼ੀ ਦਾ ਇਜ਼ਹਾਰ ਕਰਦਿਆਂ ਦੱਸਿਆ ਕਿ ਦਰਜਾ ਪਹਿਲਾ ਵਿਚ ਅਠਵੀਂ ਕਲਾਸ ਦੀਆਂ ਵਿਦਿਆਰਥਣਾਂ ਗੁਰਪਿੰਦਰ ਕੌਰ ਸਪੁੱਤਰੀ ਸ. ਅਜਾਇਬ ਸਿੰਘ ਨੇ ੧੬੪, ਨਵਨੀਤ ਕੌਰ ਸਪੁੱਤਰੀ ਸ. ਪ੍ਰਿਥੀ ਸਿੰਘ ਨੇ ੧੬੦ ਅਤੇ ਗੁਰਲੀਨ ਕੌਰ ਸਪੁੱਤਰੀ ਸ. ਹਰਸ਼ਰਨਪ੍ਰੀਤ ਸਿੰਘ ਨੇ ੧੫੮ ਅੰਕ ਪ੍ਰਾਪਤ ਕਰ ਕੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ।

ਇਸੇ ਤਰ੍ਹਾਂ ਦਰਜਾ ਦੂਜਾ ਵਿਚ ੧੦+੨ ਵਿਦਿਆਰਥਣ ਰਾਜਵਿੰਦਰ ਕੌਰ ਸਪੁੱਤਰੀ ਸ. ਗੁਰਨਾਮ ਸਿੰਘ ਨੇ ੧੫੪, ਨੌਵੀਂ ਕਲਾਸ ਦੀਆਂ ਵਿਦਿਆਰਥਣਾਂ ਅਰਸ਼ਪ੍ਰੀਤ ਕੌਰ ਸਪੁੱਤਰੀ ਸ. ਮਨਜਿੰਦਰ ਸਿੰਘ ਅਤੇ ਸੁਮਨਪ੍ਰੀਤ ਕੌਰ ਸਪੁੱਤਰੀ ਸ. ਬਲਜੀਤ ਸਿੰਘ ਨੇ ੧੫੧-੧੫੧ ਅਤੇ ਗੁਰੂ ਰਾਮਦਾਸ ਅਕੈਡਮੀ ਰਿਆਲੀ ਕਲਾਂ ਤਹਿ: ਬਟਾਲਾ (ਗੁਰਦਾਸਪੁਰ) ਦੀ ਨੌਵੀਂ ਕਲਾਸ ਦੀ ਵਿਦਿਆਰਥਣ ਨੇ ੧੪੮ ਅੰਕ ਪ੍ਰਾਪਤ ਕਰ ਕੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ■

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਗੁਰਮਤਿ ਕੈਂਪ

ਸਿੱਖ ਮਿਸ਼ਨ ਕਲਕੱਤਾ ਪੂਰਬੀ ਭਾਰਤ ਵੱਲੋਂ ਇੰਚਾਰਜ ਸ. ਜਗਮੋਹਨ ਸਿੰਘ ਦੀ ਅਗਵਾਈ ਹੇਠ ਪ੍ਰਚਾਰਕ ਭਾਈ ਪਰਗਟ ਸਿੰਘ, ਜਨਰਲ ਸਕੱਤਰ ਭਾਈ ਪਰਵਿੰਦਰ ਸਿੰਘ ਅਤੇ ਵੀਰ ਚਰਨਜੀਤ ਸਿੰਘ ਤੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਸਹਿਯੋਗ ਨਾਲ ਗੁਰਦੁਆਰਾ ਗੁਰੂ ਨਾਨਕ ਚੀਨਾ ਕੁੜੀ, ਜ਼ਿਲ੍ਹਾ ਬਰਦਮਾਨ (ਪੱਛਮੀ ਬੰਗਾਲ) ਵਿਖੇ ਤਿੰਨ ਰੋਜ਼ਾ ਗੁਰਮਤਿ ਕੈਂਪ ੨੬, ੨੭, ੨੮ ਮਈ ੨੦੧੨ ਨੂੰ ਲਗਾਇਆ ਗਿਆ। ਜਿਸ ਵਿਚ ਲੱਗਭਗ ੧੨੦ ਸਿਖਿਆਰਥੀਆਂ ਨੇ ਗੁਰਮਤਿ ਦੀ ਸਿੱਖਿਆ ਪ੍ਰਾਪਤ ਕੀਤੀ। ਬੱਚਿਆਂ ਦੇ ਲੈਕਚਰ, ਪ੍ਰਸ਼ਨੋਤਰੀ ਮੁਕਾਬਲੇ ਕਰਵਾਏ ਗਏ ਜਿਸ ਵਿਚ ਜੇਤੂ ਬੱਚਿਆਂ ਨੂੰ ਸਟੱਡੀ ਸਰਕਲ ਵੱਲੋਂ ਇਨਾਮ ਦਿੱਤੇ ਗਏ। ਸ. ਤਰਸੇਮ ਸਿੰਘ ਪ੍ਰਧਾਨ ਸਟੱਡੀ ਸਰਕਲ ਪੱਛਮੀ ਬੰਗਾਲ, ਸ. ਅਰਜਨ ਸਿੰਘ, ਸ. ਰਜਿੰਦਰ ਸਿੰਘ ਅਤੇ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸ. ਮੋਹਨ ਸਿੰਘ, ਸੈਕਟਰੀ ਸ. ਨਿਰਮਲ ਸਿੰਘ, ਕੈਸ਼ੀਅਰ ਸ. ਗੁਰਮੇਲ ਸਿੰਘ ਹੋਰਾਂ ਦਾ ਭਰਪੂਰ ਸਹਿਯੋਗ ਰਿਹਾ। ਇਸ ਦੌਰਾਨ ਸਾਂਝੀਵਾਲ ਟਰੱਸਟ ਵੱਲੋਂ ਮੋਮੈਂਟੋ ਵੀ ਦਿੱਤੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਲਿਟਰੇਚਰ ਵੰਡਿਆ ਗਿਆ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਜ਼ਿਲ੍ਹਾ ਫਾਜ਼ਿਲਕਾ ਵਿਖੇ ਧਰਮ ਪ੍ਰਚਾਰ ਲਹਿਰ ਦੇ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਸਿੱਖੀ ਪ੍ਰਚਾਰ ਅਤੇ ਪ੍ਰਸਾਰ ਨੂੰ ਪਿੰਡ-ਪਿੰਡ ਅਤੇ ਘਰ-ਘਰ ਪਹੁੰਚਾਉਣ ਲਈ ਅਖੰਡ ਕੀਰਤਨੀ ਜਥੇ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ਅਰੰਭ ਕੀਤੀ ਗਈ ਧਰਮ ਪ੍ਰਚਾਰ ਲਹਿਰ ਨੂੰ ਮਿਤੀ ੧੬ ਅਪ੍ਰੈਲ ੨੦੧੨ ਨੂੰ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਭਾਈ ਗੁਰਦਾਸ ਹਾਲ ਤੋਂ ਅਰਦਾਸ ਕਰ ਕੇ ਜ਼ਿਲ੍ਹਾ ਫਾਜ਼ਿਲਕਾ ਲਈ ਰਵਾਨਾ ਕੀਤਾ। ਇਸ ਮੁਹਿੰਮ ਵੱਲੋਂ ਜ਼ਿਲ੍ਹਾ ਫਾਜ਼ਿਲਕਾ ਦੇ ਪਿੰਡ ਢਿੱਪਾਂਵਾਲੀ ਵਿਖੇ ੧੭ ਅਪ੍ਰੈਲ ਨੂੰ, ਪਿੰਡ ਪਾਕਾਂਵਾਲੀ ਵਿਖੇ ੧੮ ਅਪ੍ਰੈਲ ਨੂੰ, ਪਿੰਡ ਘਟਿਆਂਵਾਲੀ ਵਿਖੇ ੧੯ ਅਪ੍ਰੈਲ ਨੂੰ, ਪਿੰਡ ਮੁਰਾਦਵਾਲਾ ਵਿਖੇ ੨੦ ਅਪ੍ਰੈਲ ਨੂੰ ਅਤੇ ਮੁੱਖ ਸਮਾਗਮ ਪਿੰਡ ਕੰਧਵਾਲਾ ਹਾਜ਼ਰ ਖਾਂ ਵਿਖੇ ੨੧ ਅਪ੍ਰੈਲ ੨੦੧੨ ਨੂੰ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਪੰਜਾਂ ਦਿਨਾਂ ਦੌਰਾਨ ੨੯੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਅਗਲੇ ਗੇੜ ਦੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਜ਼ਿਲ੍ਹਾ ਫਾਜ਼ਿਲਕਾ ਦੇ ਹਲਕਾ ਅਰਨੀਵਾਲਾ 'ਚ ੨੨ ਤੋਂ ੨੫ ਮਈ ਤਕ ਕਰਵਾਏ ਗਏ। ਇਸ ਦੌਰਾਨ ਪਿੰਡ ਕਮਾਲਵਾਲਾ, ਮੰਮੂਖੇੜਾ, ਕੁਹਾੜਿਆਂ ਵਾਲੀ, ਬੁਰਜ ਹਨੂੰਮਾਨਗੜ੍ਹ ਅਤੇ ੨੬ ਮਈ ਦਾ ਸਮਾਗਮ ਗੁ: ਤੰਬੂ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵਿਖੇ ਕਰਵਾਇਆ ਗਿਆ। ਇਨ੍ਹਾਂ ਸਮਾਗਮਾਂ ਦੌਰਾਨ ੧੯੬ ਪ੍ਰਾਣੀਆਂ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਪੰਜ ਪਿਆਰਿਆਂ ਨੇ ਅੰਮ੍ਰਿਤ-ਪਾਨ ਕਰਵਾਇਆ। ਸਮਾਗਮ ਦੌਰਾਨ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਮੈਂਬਰ ਸ਼੍ਰੋਮਣੀ ਕਮੇਟੀ ਸ. ਨਵਤੇਜ ਸਿੰਘ ਕਾਉਣੀ, ਸ. ਚਰਨ ਸਿੰਘ ਜ਼ਿਲ੍ਹਾ ਪ੍ਰਧਾਨ ਫਾਜ਼ਿਲਕਾ, ਸ. ਤੇਜਾ ਸਿੰਘ ਜਨਰਲ ਸਕੱਤਰ, ਬਾਬਾ ਆਤਮਾ ਸਿੰਘ, ਦਸ਼ਮੇਸ਼ ਅਕਾਲ ਅਕੈਡਮੀ ਦੇ ਚੇਅਰਮੈਨ ਸ. ਬਲਜਿੰਦਰ ਸਿੰਘ, ਮੀਡੀਆ ਸਲਾਹਕਾਰ ਸ. ਤਮਿੰਦਰ ਸਿੰਘ, ਬਾਬਾ ਜੱਸਾ ਸਿੰਘ, ਬਾਬਾ ਆਸਾ ਸਿੰਘ, ਸ. ਗੁਰਤੇਜ ਸਿੰਘ, ਸ. ਸਰਬਜੀਤ ਸਿੰਘ ਸਰਪੰਚ, ਮਾਸਟਰ ਮੱਲ ਸਿੰਘ, ਬੀਬੀ ਮਹਿੰਦਰ ਕੌਰ, ਬੀਬੀ ਚਰਨਜੀਤ ਕੌਰ, ਸ. ਸਤਨਾਮ ਸਿੰਘ, ਗਿਆਨੀ ਹਰਪ੍ਰੀਤ ਸਿੰਘ, ਮੈਨੇਜਰ ਸ. ਕਰਨ ਸਿੰਘ, ਐਡੀਸ਼ਨਲ ਮੈਨੇਜਰ ਸ. ਮਨਿੰਦਰ ਸਿੰਘ, ਭਾਈ ਕਿਰਪਾਲ ਸਿੰਘ ਬਾਦੀਆਂ, ਭਾਈ ਸਰਬਜੀਤ ਸਿੰਘ ਸੋਹੀਆਂ, ਭਾਈ ਮਨਜੀਤ ਸਿੰਘ ਕਾਦੀਆਂ ਸਮੇਤ ਵੱਡੀ ਗਿਣਤੀ 'ਚ ਇਲਾਕੇ ਦੀ ਸੰਗਤ ਹਾਜ਼ਰ ਸੀ।

## ਸਿੱਖ ਮਿਸ਼ਨ ਦਿੱਲੀ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਦਿੱਲੀ ਵੱਲੋਂ ਖਾਲਸਾ ਪੰਥ ਦੇ ਸਾਜਨਾ ਦਿਵਸ ਮੌਕੇ ਮਿਤੀ ੧੩ ਅਪ੍ਰੈਲ ੨੦੧੨ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਗੋਬਿੰਦਪੁਰੀ ਐਕਸਟੈਨਸ਼ਨ ਕਾਲਕਾ ਜੀ, ਨਵੀਂ ਦਿੱਲੀ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਜਿਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ੪੦ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਗੁਰਮਤਿ ਸਮਾਗਮ ਦੌਰਾਨ ਸਿੱਖ ਮਿਸ਼ਨ ਦਿੱਲੀ ਦੇ ਇੰਚਾਰਜ ਭਾਈ ਅਜੀਤ ਸਿੰਘ ਨੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਤੇ ਸਿੱਖ ਰਹਿਤ ਮਰਯਾਦਾ ਅਨੁਸਾਰ ਜੀਵਨ ਜਿਊਣ ਦੀ ਅਪੀਲ ਕੀਤੀ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ, ਨਿਤਨੇਮ ਦੇ ਗੁਟਕੇ, ਨਾਨਕਸ਼ਾਹੀ ਜੰਤਰੀਆਂ ਅਤੇ ਨਾਨਕਸ਼ਾਹੀ ਕੈਲੰਡਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਮੁੱਚੇ ਸਮਾਗਮ ਵਿਚ ਬੀਬੀ ਰਤਨ ਕੌਰ ਪ੍ਰਧਾਨ, ਸ. ਸਵਰਨ ਸਿੰਘ, ਸ. ਹਰਚਰਨ ਸਿੰਘ ਗੁਲਸ਼ਨ ਅਤੇ ਭਾਈ ਸੁਖਵਿੰਦਰ ਸਿੰਘ ਪ੍ਰਚਾਰਕ ਹਾਜ਼ਰ ਸਨ। ਸ੍ਰੀ ਗੁਰੂ ਸਿੰਘ ਸਭਾ ਡਿਫੈਂਸ ਕਲੋਨੀ ਨਵੀਂ ਦਿੱਲੀ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਨੂੰ ਸਮਰਪਿਤ ਮਹਾਨ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਸਮਾਗਮ ੨੭ ਮਈ ੨੦੧੨ ਨੂੰ ਕਰਵਾਇਆ ਗਿਆ। ਜਿਸ ਵਿਚ ਭਾਈ ਉਂਕਾਰ ਸਿੰਘ ਦੇ ਰਾਗੀ ਜਥੇ ਨੇ ਗੁਰਬਾਣੀ ਦਾ ਕੀਰਤਨ ਕੀਤਾ। ਉਪਰੰਤ ਸਿੱਖ ਮਿਸ਼ਨ ਦਿੱਲੀ ਦੇ ਇੰਚਾਰਜ ਗਿਆਨੀ ਅਜੀਤ ਸਿੰਘ ਦੁਆਰਾ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਨਵਤਾ ਨੂੰ ਦਿੱਤੇ ਸਰਬ ਸਾਂਝੇ ਉਪਦੇਸ਼ ਬਾਰੇ ਦੱਸਦਿਆਂ ਗੁਰਬਾਣੀ ਨਾਲ ਜੁੜਨ ਦੀ ਅਪੀਲ ਕੀਤੀ। ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਜਿਸ ਦੌਰਾਨ ੮੨ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਕਕਾਰ, ਨਿਤਨੇਮ ਦੇ ਗੁਟਕੇ, ਨਾਨਕਸ਼ਾਹੀ ਕੈਲੰਡਰ+ਜੰਤਰੀਆਂ, ਸਿੱਖ ਰਹਿਤ ਮਰਯਾਦਾ ਦੀਆਂ ਕਾਪੀਆਂ ਦਿੱਤੀਆਂ ਗਈਆਂ। ਸਮਾਗਮ ਵਿਚ ਸ. ਮਨਜੀਤ ਸਿੰਘ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਬਾਦਲ ਦਿੱਲੀ, ਸ. ਰਵਿੰਦਰ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਪ੍ਰਧਾਨ ਸ. ਰਵਿੰਦਰ ਸਿੰਘ ਗੁਰਦੁਆਰਾ ਸਿੰਘ ਸਭਾ ਡਿਫੈਂਸ ਕਲੋਨੀ, ਸ. ਸਿਮਰਨ ਸਿੰਘ ਸਕੱਤਰ, ਗਿਆਨੀ ਸੁਖਵਿੰਦਰ ਸਿੰਘ ਪ੍ਰਚਾਰਕ ਸਿੱਖ ਮਿਸ਼ਨ ਦਿੱਲੀ ਹਾਜ਼ਰ ਸਨ।

## ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੱਲੋਂ ਸਮਾਗਮ

ਇੰਚਾਰਜ ਸਿੱਖ ਮਿਸ਼ਨ ਹਰਿਆਣਾ ਕੁਰੂਕਸ਼ੇਤਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਕੀਤੇ ਗਏ ਵੱਖ-ਵੱਖ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਗੁਰਦੁਆਰਾ ਸਾਹਿਬ ਪਤਾਲਪੁਰੀ ਪਿੰਡ ਸੰਭਾਲਦਾ ਨੇੜੇ ਲਾਡਵਾ ਵਿਖੇ ਮਿਤੀ ੩ ਜੂਨ ੨੦੧੨ ਨੂੰ ਅਤੇ ਗੁਰਦੁਆਰਾ ਮੰਜੀ ਸਾਹਿਬ ਨਾਲ ਅਟੈਚ ਗੁਰਦੁਆਰਾ ਬਾਦਸ਼ਾਹੀ ਬਾਗ ਵਿਖੇ

ਮਿਤੀ ੪-੬-੨੦੧੨ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ਕ੍ਰਮਵਾਰ ੬੩ ਅਤੇ ੩੨ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਮਿਸ਼ਨ ਵੱਲੋਂ ਸਿੱਖ ਰਹਿਤ ਮਰਯਾਦਾ, ਲਿਟਰੇਚਰ ਅਤੇ ਕਕਾਰ ਭੇਟਾ ਰਹਿਤ ਦਿੱਤੇ ਗਏ।

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਮਈ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੧੩੩ |
| ੩-੫-੧੨ | ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਠੀਆਂ (ਗੁਰਦਾਸਪੁਰ) | ੪੫ |
| ੪-੫-੧੨ | ਪਿੰਡ ਨੱਥੂਪੁਰ (ਤਰਨਤਾਰਨ) | ੬੦ |
| ੬-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੩੧੫ |
| ੭-੫-੧੨ | ਪਿੰਡ ਤਲਵੰਡੀ ਝੁੰਗਲਾਂ (ਗੁਰਦਾਸਪੁਰ) | ੬੫ |
| ੮-੫-੧੨ | ਪਿੰਡ ਕਮਾਲਪੁਰ (ਫਾਜ਼ਿਲਕਾ) | ੪੭ |
| ੯-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੨੫੫ |
| ੯-੫-੧੨ | ਪਿੰਡ ਮੱਨੂਵਾਲੀ (ਫਾਜ਼ਿਲਕਾ) | ੬੦ |
| ੧੦-੫-੧੨ | ਪਿੰਡ ਕੁਹਾੜਿਆਂਵਾਲੀ (ਫਾਜ਼ਿਲਕਾ) | ੨੭ |
| ੧੧-੫-੧੨ | ਪਿੰਡ ਬੁਰਜ ਹਨੂੰਮਾਨਗੜ੍ਹ (ਫਾਜ਼ਿਲਕਾ) | ੩੦ |
| ੧੨-੫-੧੨ | ਗੁਰਦੁਆਰਾ ਸਾਹਿਬ ਟੁੱਟੀ ਗੰਢੀ, (ਸ੍ਰੀ ਮੁਕਤਸਰ) | ੧੩ |
| ੧੩-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੨੨੩ |
| ੧੬-੫-੧੨ | ਪਿੰਡ ਮਾਦੋਕੇ (ਸ੍ਰੀ ਅੰਮ੍ਰਿਤਸਰ) | ੧੬ |
| ੧੬-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੨੯੦ |
| ੧੭-੫-੧੨ | ਪਿੰਡ ਕੋਟਲਾ ਸ਼ਾਹੀਆਂ (ਗੁਰਦਾਸਪੁਰ) | ੨੮ |
| ੨੦-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੩੧੨ |
| ੨੨-੫-੧੨ | ਪਿੰਡ ਸੱਮੇਵਾਲੀ( ਫਾਜ਼ਿਲਕਾ) | ੫੭ |
| ੨੩-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੮ |
| ੨੩-੫-੧੨ | ਗੁਰਦੁਆਰਾ ਸਾਹਿਬ ਖੰਡਵਾਂ (ਮੱਧ ਪ੍ਰਦੇਸ਼) | ੮੬ |
| ੨੩-੫-੧੨ | ਪਿੰਡ ਬੰਨਾਂਵਾਲੀ (ਫਾਜ਼ਿਲਕਾ) | ੨੩ |
| ੨੪-੫-੧੨ | ਪਿੰਡ ਮੂਲੀਆਵਾਲੀ (ਫਾਜ਼ਿਲਕਾ) | ੩੦ |

| | | |
|---|---|---|
| ੨੫-੫-੧੨ | ਪਿੰਡ ਭੜਿਆਣਾ (ਫਾਜ਼ਿਲਕਾ) | ੨੨ |
| ੨੬-੫-੧੨ | ਪਿੰਡ ਅਰਨੀਵਾਲਾ (ਫਾਜ਼ਿਲਕਾ) | ੫੫ |
| ੨੭-੫-੧੨ | ਗੁਰਦੁਆਰਾ ਸਾਹਿਬ, ਡਿਫੈਂਸ ਕਲੋਨੀ (ਦਿੱਲੀ) | ੧੦੦ |
| ੨੭-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੨੯੭ |
| ੨੮-੫-੧੨ | ਗੁਰਦੁਆਰਾ ਸਾਹਿਬ ਰੇਲ ਵਿਹਾਰ (ਜਲੰਧਰ) | ੧੫ |
| ੨੯-੫-੧੨ | ਗੁਰਦੁਆਰਾ ਕੰਧ ਸਾਹਿਬ, ਬਟਾਲਾ (ਗੁਰਦਾਸਪੁਰ) | ੧੪੩ |
| ੩੦-੫-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੯ |

## ਧਰਮ ਪ੍ਰਚਾਰ ਕਮੇਟੀ (ਸ੍ਰੀ ਅੰਮ੍ਰਿਤਸਰ) ਵੱਲੋਂ ਗ੍ਰੰਥੀ ਤੇ ਅਖੰਡ ਪਾਠੀ ਸਿੰਘਾਂ ਦਾ ਤਿੰਨ ਰੋਜ਼ਾ ਗੁਰਮਤਿ ਵਿਚਾਰ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਟਾਹਲੀ ਸਾਹਿਬ ਗਾਹਲੜੀ ਹਲਕਾ ਧਾਰੀਵਾਲ (ਗੁਰਦਾਸਪੁਰ) ਵਿਖੇ ਮਿਤੀ ੨੯-੫-੨੦੧੨ ਤੋਂ ੩੧-੫-੨੦੧੨ ਤਕ ਗ੍ਰੰਥੀ ਸਿੰਘਾਂ ਅਤੇ ਅਖੰਡ ਪਾਠੀ ਸਿੰਘਾਂ ਦਾ ਗੁਰਮਤਿ ਵਿਚਾਰ ਸੰਮੇਲਨ (ਕੈਂਪ) ਅਤੇ ਅੰਮ੍ਰਿਤ ਸੰਚਾਰ ਕਰਵਾਇਆ ਗਿਆ। ਜਿਸ ਦੀ ਅਗਵਾਈ ਤੇ ਪ੍ਰੇਰਨਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਥੇਦਾਰ ਸੁੱਚਾ ਸਿੰਘ ਜੀ ਲੰਗਾਹ ਨੇ ਦਿੱਤੀ। ਮੈਂਬਰ ਧਰਮ ਪ੍ਰਚਾਰ ਕਮੇਟੀ ਜਥੇਦਾਰ ਰਤਨ ਸਿੰਘ ਜਫਰਵਾਲ ਨੇ ਸਮੁੱਚੇ ਪ੍ਰਬੰਧਾਂ ਦਾ ਜਾਇਜ਼ਾ ਲਿਆ ਅਤੇ ਵਿਸ਼ੇਸ਼ ਸਹਿਯੋਗ ਦਿੱਤਾ। ਸਮਾਗਮ ਤੋਂ ਪਹਿਲਾਂ ਪਿੰਡਾਂ ਵਿਚ ਭਾਈ ਗੁਰਨਾਮ ਸਿੰਘ ਪੰਥਕ ਪ੍ਰਚਾਰਕ ਵੱਲੋਂ ਧਾਰਮਿਕ ਫਿਲਮ ਵਿਖਾਈ ਗਈ। ਸਮੁੱਚੇ ਕੈਂਪ ਨੂੰ ਸਫਲ ਕਰਨ ਲਈ ਪਿੰਡਾਂ ਵਿਚ ਮੀਟਿੰਗਾਂ ਅਤੇ ਗ੍ਰੰਥੀ ਸਿੰਘਾਂ ਨਾਲ ਵਿਚਾਰਾਂ ਕੀਤੀਆਂ ਗਈਆਂ। ਇਸ ਕੈਂਪ ਵਿਚ ੧੦੫ ਗ੍ਰੰਥੀ ਤੇ ਅਖੰਡ ਪਾਠੀ ਸਿੰਘਾਂ ਨੇ ਹਿੱਸਾ ਲਿਆ। ਮਿਤੀ ੩੧-੫-੨੦੧੨ ਨੂੰ ਗ੍ਰੰਥੀ ਤੇ ਅਖੰਡ ਪਾਠੀ ਸਿੰਘਾਂ ਨੂੰ ਪ੍ਰਮਾਣ-ਪੱਤਰ ਜਥੇਦਾਰ ਸੁੱਚਾ ਸਿੰਘ ਲੰਗਾਹ ਵੱਲੋਂ ਅਤੇ ਜਥੇਦਾਰ ਰਤਨ ਸਿੰਘ ਜਫਰਵਾਲ ਵੱਲੋਂ ਦਿੱਤੇ ਗਏ। ਸਮਾਗਮ ਦੀ ਸਮਾਪਤੀ ਵੇਲੇ ਪ੍ਰਚਾਰਕ ਭਾਈ ਗੁਰਵਿੰਦਰ ਸਿੰਘ, ਸ. ਤਰਲੋਕ ਸਿੰਘ ਡੁੱਗਰੀ ਪ੍ਰਧਾਨ ਗੁਰਦੁਆਰਾ ਟਾਹਲੀ ਸਾਹਿਬ ਅਤੇ ਬੇਅੰਤ ਸੰਗਤਾਂ ਹਾਜ਼ਰ ਸਨ। ਮਿਤੀ ੧-੬-੨੦੧੨ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਤਹਿਤ ੧੧੫ ਪ੍ਰਾਣੀ ਗੁਰੂ ਵਾਲੇ ਬਣੇ।

## ਹਲਕਾ ਬਟਾਲਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਬਲਵੰਤ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਿਕ ਹਲਕਾ ਬਟਾਲਾ ਦੇ ਵੱਖ-ਵੱਖ ਪਿੰਡਾਂ ਵਿਚ ਅੰਮ੍ਰਿਤ-ਸੰਚਾਰ ਸਮਾਗਮ ਜਥੇਦਾਰ ਗੁਰਿੰਦਰਪਾਲ ਸਿੰਘ 'ਗੋਰਾ' ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਯੋਗ ਅਗਵਾਈ ਹੇਠ ਕਰਵਾਏ ਗਏ। ਜਿਸ ਦਾ ਵੇਰਵਾ ਹੇਠ ਲਿਖੇ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੫-੧੨ | ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ, ਓਠੀਆਂ | ੪੫ |

| | | |
|---|---|---|
| ੧੭-੫-੧੨ | ਗੁਰਦੁਆਰਾ ਸਾਹਿਬ ਕੋਟਲਾ ਸ਼ਾਹੀਆਂ | ੨੮ |
| ੧੯-੫-੧੨ | ਗੁਰਦੁਆਰਾ ਕੰਧ ਸਾਹਿਬ, ਬਟਾਲਾ | ੧੪੩ |
| ੩-੬-੧੨ | ਗੁਰਦੁਆਰਾ ਸਾਹਿਬ ਸਿੰਘ ਸਭਾ, ਸਲਾਹਪੁਰ | ੨੩ |

ਉਪਰੋਕਤ ਸਮਾਗਮਾਂ ਵਿਚ ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਭੇਟਾ ਰਹਿਤ ਕਕਾਰ ਦਿੱਤੇ ਗਏ।

## ਜਮਸ਼ੇਦਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸ. ਰਾਮ ਕਿਸ਼ਨ ਸਿੰਘ ਪ੍ਰਧਾਨ ਅਕਾਲੀ ਦਲ ਜਮਸ਼ੇਦਪੁਰ (ਝਾਰਖੰਡ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ ਅਕਾਲੀ ਦਲ (ਜਮਸ਼ੇਦਪੁਰ) ਵਿਖੇ ਜਥੇਦਾਰ ਸ. ਜਰਨੈਲ ਸਿੰਘ ਜੀ ਦੀ ਅਗਵਾਈ ਹੇਠ ਪੰਜ ਪਿਆਰਿਆਂ ਵੱਲੋਂ ਨੇੜੇ ਦੇ ਇਲਾਕਿਆਂ ਵਿਚ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੭-੮-੧੧ | ਗੁਰਦੁਆਰਾ ਸਾਹਿਬ ਬਿਸਟੂਪੁਰ, ਜਮਸ਼ੇਦਪੁਰ | ੨੬ |
| ੧੨-੧੧-੧੧ | ਗੁਰਦੁਆਰਾ ਸਾਕਚੀ, ਟਾਟਾ ਨਗਰ | ੩੧ |
| ੨੬-੧੧-੧੧ | ਗੁਰਦੁਆਰਾ ਸਾਹਿਬ ਰੋੜਕਿਲਾ, ਉੜੀਸਾ | ੨੧ |
| ੨੭-੧੧-੧੧ | ਗੁਰਦੁਆਰਾ ਸਾਹਿਬ ਭਦਰਕ, ਉੜੀਸਾ | ੬ |
| ੨੯-੧੧-੧੧ | ਗੁਰਦੁਆਰਾ ਸਾਹਿਬ ਸਾਕਚੀ, ਜਮਸ਼ੇਦਪੁਰ | ੫੫ |
| ੧-੧-੧੨ | ਗੁਰਦੁਆਰਾ ਸਾਹਿਬ ਦੀਨ ਪਲੇਟ, ਜਮਸ਼ੇਦਪੁਰ | ੩੭ |
| ੭-੧-੧੨ | ਗੁਰਦੁਆਰਾ ਸਾਹਿਬ ਘਾਟਸ਼ੀਲਾ, ਝਾਰਖੰਡ | ੧੬ |
| ੮-੧-੧੨ | ਗੁਰਦੁਆਰਾ ਸਾਹਿਬ ਰੋੜਕਿਲਾ,ਉੜੀਸਾ | ੧੫ |
| ੨੧-੨-੧੨ | ਗੁਰਦੁਆਰਾ ਸਾਹਿਬ ਬਰਿਜ ਰਾਜ ਨਗਰ, ਉੜੀਸਾ | ੨੫ |
| ੨੬-੨-੧੨ | ਗੁਰਦੁਆਰਾ ਸਾਹਿਬ ਅਜ਼ਾਦ ਬਸਤੀ, ਜਮਸ਼ੇਦਪੁਰ | ੨੭ |
| ੧੩-੪-੧੨ | ਗੁਰਦੁਆਰਾ ਸਾਹਿਬ ਬਰਮਾ, ਮਾਈਨਥ, ਜਮਸ਼ੇਦਪੁਰ | ੬੦ |
| ੧੫-੪-੧੨ | ਗੁਰਦੁਆਰਾ ਸਾਹਿਬ ਰੋੜਕਿਲਾ, ਉੜੀਸਾ | ੭ |

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੭-੨੦੧੨

